21.

ੴ ਸਤਿਗੁਰ ਪ੍ਰਸਾਦਿ ।

ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸੱਤ੍ਰ ਸਭੇ ਅਵਲੋਕ ਚਪੈਂਗੇ ।

# ਧਰਮ ਹੇਤ ਗੁਰਦੇਵ ਪਠਾਏ

ਗੁਰੂ ਨਾਨਕ ਮਿਸ਼ਨ

ਲੜੀ ਦਾ ਇਕੀਵਾਂ ਟ੍ਰੈਕਟ

ਮੁੱਲ ੧੬ ਪੈਸੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ

ਤਿੰਨ ਸੌ ਸਾਲਾ ਜਯੰਤੀ ਦੀ

ਲੱਖ ਲੱਖ

ਵਧਾਈ

---

ਪ੍ਰਕਾਸ਼ਕ:
ਨਰੈਣ ਸਿੰਘ ਸਕੱਤਰ
ਗੁਰੂ ਨਾਨਕ ਮਿਸ਼ਨ
ਪਟਿਆਲਾ।

ਪਹਿਲੀ ਵਾਰ ੧੦੦੦
ਜਨਵਰੀ ੧੯੬੭

ਛਾਪਕ:
ਆਰਮੀਂ ਪ੍ਰੈਸ,
ਪਟਿਆਲਾ।
ਫੋਨ ਨੰ: ੧੫੦

# ਧਰਮ ਹੇਤ ਗੁਰਦੇਵ ਪਠਾਏ

ਅਬ ਮੈ ਅਪਨੀ ਕਥਾ ਬਖਾਨੋ
ਤਪ ਸਾਧਤ ਜਿਹ ਬਿਧਿ ਮੁਹਿ ਆਨੋ......
ਤਹ ਹਮ ਅਧਿਕ ਤਪਸਿਆ ਸਾਧੀ
ਮਹਾ ਕਾਲ ਕਾਲਕਾ ਅਰਾਧੀ
ਇਹ ਬਿਧਿ ਕਰਤ ਤਪਸਿਆ ਭਯੋ
ਦਵੈ ਤੇ ਏਕ ਰੂਪ ਹ੍ਵੈ ਗਯੋ......
ਤਪ ਸਾਧਤ ਹਰਿ ਮੋਹਿ ਬੁਲਾਯੋ
ਇਮ ਕਹਿ ਕੈ ਇਹ ਲੋਕ ਪਠਾਯੋ

ਅਕਾਲ ਪੁਰਖ ਵਾਚ

ਮੈਂ ਅਪਨਾ ਸੁਤ ਤੋਹਿ ਨਿਵਾਜਾ
ਪੰਥ ਪ੍ਰਚੁਰ ਕਰਬੇ ਕਹੁ ਸਾਜਾ
ਜਾਹਿ ਤਹਾਂ ਤੈ ਧਰਮੁ ਚਲਾਇ
ਕਬੁਧਿ ਕਾਰਨ ਤੇ ਲੋਕ ਹਟਾਇ......
ਇਹ ਕਾਰਨਿ ਪ੍ਰਭ ਮੋਹਿ ਪਠਾਯੋ
ਤਬ ਮੈਂ ਜਗਤ ਜਨਮ ਧਰਿ ਆਯੋ

ਬਚਿਤਰ ਨਾਟਕ ਪਾ: ੧੦

ਅਜ ਤੋਂ ਤਿੰਨ ਸੌ ਸਾਲ ਪਹਿਲੋਂ ਦੀ ਇਹ ਕਥਾ ਹੈ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਮੁਖਾਰਬਿੰਦ ਤੋਂ ਉਚਾਰ ਕੇ ਆਪਣੇ ਬਾਰੇ ਦਸ ਰਹੇ ਹਨ। ਇਸ ਸੰਖੇਪ ਕਥਨ ਤੋਂ ਤਿੰਨ ਬਾਤਾਂ ਭਲੀ ਤਰ੍ਹਾਂ ਸਪਸ਼ਟ ਹੁੰਦੀਆਂ ਹਨ।

(੧) ਗੁਰੂ ਜੀ ਮਹਾਨ ਵਡੇ ਤਪੱਸਵੀ ਸਨ। ਆਪ ਨੇ ਬਹੁਤ ਵਡੀ ਘਾਲਣਾ ਘਾਲਦੇ ਹੋਏ ਲੰਮਾ ਸਮਾਂ ਵਾਹਿਗੁਰੂ ਦੇ ਸਿਮਰਨ ਵਿਚ

ਬਿਤਾਇਆ, ਇਥੋਂ ਤਕ ਕਿ ਆਪ ਦੇ ਅਤੇ ਵਾਹਿਗੁਰੂ ਦੇ ਵਿਚਾਲੇ ਕੋਈ ਭਿੰਨਤਾ ਨ ਰਹੀ।

(੨) ਅਜੇਹੀ ਆਤਮਕ ਅਵਸਥਾ ਅੰਦਰ ਆਪ ਨੂੰ ਵਾਹਿਗੁਰੂ ਨੇ ਆਗਿਆ ਕੀਤੀ ਕਿ ਤੁਸੀਂ ਸੰਸਾਰ ਤੇ ਜਾ ਕੇ ਅਜੇਹਾ ਰਸਤਾ ਕਾਇਮ ਕਰੋ ਜਿਸ ਨਾਲ ਧਰਮ ਦੀ ਬਰਿਧੀ ਹੋਵੇ ਅਤੇ ਲੋਕ ਖੋਟੀ ਮਤ ਅਥਵਾ ਅਧਰਮ ਵਾਲੇ ਪਾਸੇ ਤੋਂ ਹਟ ਜਾਣ।

(੩) ਗੁਰੂ ਜੀ ਕਹਿੰਦੇ ਹਨ ਕਿ ਵਾਹਿਗੁਰੂ ਵਲੋਂ ਇਹ ਹੁਕਮ ਮਿਲਣ ਪਰ ਮੈਂ ਸੰਸਾਰ ਵਿਚ ਮਨੁਖਾ ਜਨਮ ਧਾਰਨ ਕਰਕੇ ਆਇਆ ਹਾਂ ਅਤੇ :

ਯਾਹੀ ਕਾਜ ਧਰਾ ਹਮ ਜਨਮੰ
ਸਮਝਿ ਲੇਹੁ ਸਾਧੂ ਸਭ ਮਨਮੰ
ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲ ਉਪਾਰਨ।

ਇਹ ਸੀ ਆਪ ਦਾ ਆਤਮਕ ਪਿਛੋਕੜ ਅਤੇ ਉਸ ਦੇ ਆਧਾਰ ਤੇ ਬਣਿਆ ਆਪ ਦਾ ਦਰਿਸ਼ਟੀ ਕੋਨ। ਹੁਣ ਲਵੋ ਗੁਰੂ ਜੀ ਦਾ ਸਰੀਰਕ ਪਿਛੋਕੜ :

ਆਪ ਦੀਆਂ ਰਗਾਂ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਬਕਾਲੇ ਦੇ ਮਹਾਨ ਤਪੱਸਵੀ ਦਾ ਖ਼ੂਨ ਚਲਦਾ ਸੀ ਜਿਨ੍ਹਾਂ ਨੇ :

'ਸੀਸ ਦੀਆ ਪਰੁ ਸਿਰਰੁ ਨ ਦੀਆ'

ਗੁਰੂ ਤੇਗ ਬਹਾਦਰ ਜੀ ਸਪੁਤਰ ਸਨ ਮਹਾਨ ਬਲੀ, ਮੀਰੀ ਤੇ ਪੀਰੀ ਦੇ ਮਾਲਕ ਗੁਰੂ ਹਰਿ ਗੋਬਿੰਦ ਸਾਹਿਬ ਦੇ, ਜਿਨਾਂ ਬਾਰੇ ਲਿਖਿਆ ਹੈ :

'ਦਲ ਭੰਜਨ ਗੁਰ ਸੂਰਮਾਂ ਵਡ ਜੋਧਾ ਬਹੁ ਪਰ ਉਪਕਾਰੀ'

ਆਪ ਨੇ ਜਨਮ ਲਿਆ ਸਰਵੋਤਮ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਦੇ ਘਰ ਜਿਨਾਂ ਬਾਬਤ ਮਥੁਰਾ ਕਵੀ ਲਿਖਦਾ ਹੈ :

'ਭਨਿ ਮਥੁਰਾ ਕਛੁ ਭੇਦੁ ਨਹੀਂ ਗੁਰੁ ਅਰਜਨੁ ਪਰਤਖੁ ਹਰਿ'

ਗੁਰੂ ਅਰਜਨ ਦੇਵ ਸਾਰਿਆਂ ਤੋਂ ਛੋਟੇ ਸਪੁਤਰ ਸਨ ਸ੍ਰੀ ਗੁਰੂ ਰਾਮ ਦਾਸ ਜੀ ਦੇ ਜਿਨਾਂ ਬ ਬਤ ਦਸਿਆ ਹੈ।

'ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ'

ਅਤੇ ਆਪ (ਗੁਰੂ ਅਰਜਨ ਦੇਵ ਜੀ) ਦੋਹਤੇ ਸਨ ਸ੍ਰੀ ਗੁਰੂ ਅਮਰ ਦਾਸ ਜੀ ਦੇ ਜਿਨਾਂ ਦੇ ਸੇਵਨ ਨਾਲ ਸਾਰੇ ਦੁਖ ਦਰਦ ਦੂਰ ਹੋ ਜਾਂਦੇ ਹਨ

'ਗੁਰੂ ਅਮਰ ਦਾਸੁ ਜਿਨ ਸੇਵਿਅਉ ਤਿਨ ਦੁਖੁ ਦਰਿਦ੍ਰ ਪਰਹਰਿ ਪਰੈ'

ਇਸ ਪਰਨਾਲੀ ਤੋਂ ਸਿਧ ਹੁੰਦਾ ਹੈ ਕਿ ਸਰੀਰਕ ਤੌਰ ਆਪ ਪੰਜ ਮਹਾਨ ਦਿਬ ਜੋਤ ਗੁਰੂ ਵਿਅਕਤੀਆਂ ਦੀ ਅੰਸ ਸਨ। ਗੁਰੂ ਗੋਬਿੰਦ ਸਿੰਘ ਜੀ ਦੀ ਇਸ ਪ੍ਰਕਾਰ ਦੀ ਆਤਮਕ ਤੇ ਸਰੀਰਕ ਪਰਨਾਲੀ ਅਤੇ ਆਪ ਦੇ ਜਗਤ ਅੰਦਰ ਜਨਮ ਲੈਣ ਪਿਛੋ ਅਜੇਹਾ ਪਿਛੋਕੜ ਹੀ ਆਪ ਦੀ ਅਪੂਰਬ ਅਤੇ ਅਕਥ ਵਡਿਆਈ ਦੀ ਵਡੀ ਸਾਖ ਹਨ, ਪ੍ਰੰਤੂ ਆਓ, ਇਕ ਨਜ਼ਰ ਇਸ ਅਦੁਤੀ ਤਪੱਸਵੀ ਦੀ ਅਸਚਰਜ ਸਾਧਨਾ ਉਪਰ ਮਾਰ ਕੇ ਵੇਖੀਏ ਕਿ ਆਪ ਨੇ ਅਕਾਲ ਦੀ ਬੇਮਿਸਾਲ ਚੋਣ ਅਤੇ ਉਨਾਂ ਉਪਰ ਪ੍ਰਗਟਾਏ ਭਰੋਸੇ ਨੂੰ ਕਿਸ ਪਿਆਰ, ਸਿਦਕ ਤੇ ਭਾਵਨਾ ਨਾਲ ਨਿਬਾਹਿਆ।

ਜਿਸ ਰਸਤੇ ਨੂੰ ਚਾਲੂ ਕਰਨ ਦਾ ਹੁਕਮ ਵਾਹਿਗੁਰੂ ਪਾਸੋਂ ਆਪ ਨੂੰ ਮਿਲਿਆ ਸੀ ਉਸ ਨੂੰ ਸਹੀਈ ਤੌਰ ਉਲੀਕਨ ਲਈ ਆਪ ਨੂੰ ਇਹ ਵੇਖਣ ਦੀ ਲੋੜ ਸੀ ਕਿ ਜੋ ਰਾਹ ਆਪ ਦੇ ਆਉਣ ਤੋਂ ਪਹਿਲੋਂ ਉਲੀਕੇ ਗਏ ਹੋਏ ਸਨ, ਉਨਾਂ ਵਿਚ ਕੀ ਕਮੀਆਂ ਰਹਿ ਗਈਆਂ ਸਨ ਜਿਸ ਕਾਰਨ ਆਪ ਨੂੰ ਨਵਾਂ ਰਾਹ ਚਲਾਉਣ ਦੀ ਆਗਿਆ ਹੋਈ। ਇਸ ਬਾਰੇ ਗੁਰੂ ਜੀ ਦੇ ਆਪਨੇ ਕਥਨ ਇਉਂ ਹਨ :

'ਜੋ ਜੋ ਭਏ ਪਹਿਲ ਅਵਤਾਰਾ
ਆਪੁ ਆਪੁ ਤਿਨ ਜਾਪੁ ਉਚਾਰਾ
ਪ੍ਰਭ ਦੋਖੀ ਕੋਈ ਨ ਬਿਦਾਰਾ

ਧਰਮ ਕਰਮ ਕੋ ਰਾਹੁ ਨ ਡਾਰਾ
ਜੇ ਜੇ ਗਉਸ ਅੰਬੀਆ ਭਏ
ਮੈ ਮੈ ਕਰਤ ਜਗਤ ਤੇ ਗਏ
ਮਹਾ ਪੁਰਖ ਕਾਹੂ ਨ ਪਛਨਾ
ਕਰਮ ਧਰਮ ਕੋ ਕਛੂ ਨ ਜਾਨਾ'

ਅਤੇ 'ਜਿਨਿ ਜਿਨਿ ਤਨਕਿ ਸਿਧ ਕੋ ਪਾਯੋ
ਤਿਨ ਤਿਨ ਅਪਨਾ ਰਾਹੁ ਚਲਾਯੋ
ਪਰਮੇਸਰ ਨ ਕਿਨਹੂੰ ਪਹਿਚਾਨਾ
ਮਮ ਉਚਾਰ ਤੇ ਭਯੋ ਦਿਵਾਨਾ'

ਅਤੇ 'ਜੋ ਪ੍ਰਭ ਸਾਖ ਨਮਿਤ ਠਹਰਾਏ
ਤੇ ਹਿਆਂ ਆਇ ਪ੍ਰਭੂ ਕਹਵਾਏ'

ਗੁਰੂ ਜੀ ਨੇ ਵੇਖਿਆ ਕਿ ਆਪ ਤੋਂ ਪਹਿਲੋਂ ਆਏ ਧਰਮਾਂ ਦੇ ਸੰਚਾਲਕ ਵਾਹਿਗੁਰੂ ਵਲੋਂ ਵਸ਼ੇਸ਼ ਆਗਿਆ ਦੇ ਪਾਤਰ ਹੋਣ ਦੇ ਨਾਤੇ ਆਪਣੇ ਆਪ ਨੂੰ ਕਿਸੇ ਨ ਕਿਸੇ ਵਿਸ਼ੇਸ਼ ਸਥਿਤੀ ਅੰਦਰ ਪੇਸ਼ ਕਰਦੇ ਰਹੇ। ਕਿਸੇ ਆਪਣੇ ਆਪ ਨੂੰ ਪ੍ਰਭੂ ਦਾ ਅਵਤਾਰ, ਕਿਸੇ ਰਬ ਦਾ ਇਕਲੋਤਾ ਪੁੱਤਰ ਅਤੇ ਕਿਸੇ ਖ਼ੁਦਾ ਦਾ ਵਾਹਿਦ ਰਸੂਲ ਕਹਾਇਆ, ਜਿਸ ਤੋਂ ਉਨਾਂ ਦੀ ਨਿਜੀ ਪੂਜਾ ਤੇ ਅਰਾਧਨਾ ਦਾ ਮੁਢ ਬਝਾ ਅਥਵਾ (Impersonal God) ਨਿਰ ਆਕਾਰ ਜੋਤੀ ਵਾਹਿਗੁਰੂ ਦੀ ਥਾਵੇਂ (Personal God) ਆਕਾਰ ਵਾਲਾ ਰਬ ਮਿਥਿਆ ਗਿਆ ਜਿਸ ਤੋਂ ਸ਼ਖਸੀ ਪੂਜਾ ਜਾਂ ਤਸਵੀਰ ਤੇ ਬੁਤ ਦੀ ਪੂਜਾ ਅਰੰਭ ਹੋ ਗਈ ਅਤੇ (Impersonal God) ਨਿਰ ਆਕਾਰ ਵਾਹਿਗੁਰੂ ਦੀ ਇਕੋ ਇਕ ਸਰਬ ਸਮਰਥ ਹਸਤੀ ਅਵਤਾਰ, ਰਸੂਲ ਜਾਂ ਰਬ ਦੇ ਇਕਲੋਤੇ ਪੁਤਰ ਦੇ ਓਹਲੇ ਛਿਪ ਗਈ। ਕਿਸੇ ਨੂੰ ਓਹ ਸ੍ਰੀ ਰਾਮ ਦੇ ਅਤੇ ਕਿਸੇ ਨੂੰ ਸ੍ਰੀ ਕ੍ਰਿਸ਼ਨ ਦੇ ਮਨੁਖੀ ਸਰੂਪ ਅੰਦਰ ਦਿਸਿਆ ਅਤੇ ਕਿਸੇ ਨੇ ਉਸ ਨੂੰ ਅਜੇਹੇ ਖ਼ੁਦਾ ਦੇ ਰੂਪ ਵਿਚ ਵੇਖਿਆ ਜਿਸ ਤੋੜੀ ਪਹੁੰਚਨ ਦਾ ਸਾਧਨ ਕੇਵਲ ਹਜਰਤ ਈਸਾ ਜਾਂ

ਹਜ਼ਰਤ ਮੁਹੰਮਦ ਹੀ ਟੋ ਸਕਦੇ ਸਨ, ਜਿਸ ਦਾ ਕੁਦਰਤੀ ਸਿਟਾ ਵਖੋ ਵਖ ਕਈ ਰਬ ਹੋਂਦ ਵਿਚ ਆ ਗਏ। ਹਿੰਦੂ ਰਬ ਰਾਮ ਜਾਂ ਕ੍ਰਿਸ਼ਨ ਤਕ ਸੀਮਤ ਹੋ ਗਿਆ, ਈਸਾ ਮਸੀਹ ਦਾ ਪਿਓ ਈਸਾਈਆਂ ਦਾ ਰਬ ਹੋਇਆ ਅਤੇ ਜਿਸ ਨੇ ਮੁਹੰਮਦ ਸਾਹਿਬ ਦੀ ਵਕਾਲਤ ਪ੍ਰਵਾਨ ਕੀਤੀ ਉਹ ਮੁਸਲਮਾਨਾਂ ਦਾ ਰਬ ਮੰਨਿਆ ਗਿਆ। ਸਾਰਿਆਂ ਦੇ ਸਾਂਝੇ ਇਕੋ ਰਬ ਦੀ ਭਾਵਨਾ ਜਾਂਦੀ ਰਹੀ, ਜਿਸ ਕਰਕੇ ਸਭ ਦਾ ਸਾਂਝਾ ਇਕੋ ਬਾਪ ਹੋਣ ਦੀ ਥਾਂ ਮਨੁਖਤਾ ਵਖੋ ਵਖ ਪਿਤਾਵਾਂ ਦੇ ਵਖੋ ਵਖ ਟੱਬਰਾਂ ਵਿਚ ਵੰਡੀ ਗਈ ਅਤੇ ਇਹ ਕਿਸੇ ਨ ਕਿਹਾ ਕਿ :

'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ'

ਗੁਰੂ ਗੋਬਿੰਦ ਸਿੰਘ ਜੀ ਨੇ ਜਗਤ ਦੀਆਂ ਪਰਚਲਤ ਮਨੌਤਾਂ ਅੰਦਰ ਇਹ ਇਕ ਵਡੀ ਊਨਤਾਈ ਤਕੀ ਅਤੇ ਭਾਵੇਂ ਅਕਾਲ ਪੁਰਖ ਵਲੋਂ ਆਪ ਨੂੰ 'ਅਪਨਾ ਸੁਤ' ਕਹਿ ਕੇ ਨਿਵਾਜਿਆ ਗਿਆ ਸੀ ਆਪ ਨੇ ਕਿਹਾ :-

'ਮੋ ਕੋ ਦਾਸੁ ਤਵਨ ਕਾ ਜਾਨੋ
ਯਾ ਮੈਂ ਭੇਦ ਨ ਰੰਚ ਪਛਾਨੋ
ਮੈਂ ਹੋਂ ਪਰਮ ਪੁਰਖ ਕੋ ਦਾਸਾ
ਦੇਖਣ ਆਯੋ ਜਗਤ ਤਮਾਸਾ'

ਅਤੇ ਜਦੋਂ ਆਪ ਨੇ ਨਜ਼ਰ ਭਰ ਕੇ ਇਸ ਜਗਤ ਤਮਾਸੇ ਨੂੰ ਤਕਿਆ ਤਾਂ ਆਪ ਨੂੰ ਇਹ ਗਲ ਸਚ ਪਰਤੀਤ ਹੋਈ ਕਿ ਲੋਕ ਜਗ ਤਮਾਸ਼ੇ ਵਿਚ ਲਗੇ ਅਸਲੀਅਤ ਨੂੰ ਭੁਲ ਹੀ ਗਏ ਸਨ ਅਤੇ ਤਮਾਸ਼ੇ ਨੂੰ ਹੀ ਅਸਲੀਅਤ ਸਮਝ ਬੈਠੇ ਸਨ। ਅਵਤਾਰ ਪੈਗੰਬਰ ਜਿਨਾਂ ਦਾ ਕਰਮ ਲੋਕਾਂ ਪ੍ਰਤੀ ਰਬ ਦੀ ਹੋਂਦ ਦ੍ਰਿੜ ਕਰਾਉਣਾ ਸੀ ਅਤੇ ਜੋ ਇਸ ਜਗਤ ਤਮਾਸ਼ੇ ਅੰਦਰ ਕੇਵਲ ਇਕ ਪਾਤਰ ਦੇ ਰੂਪ ਵਿਚ ਰਬ ਦਾ ਪਾਰਟ ਅਦਾ ਕਰਨ ਆਏ ਸਨ ਸਚ ਮੁਚ ਦੇ ਰਬ ਸਮਝੇ ਜਾਣ ਲਗ ਗਏ ਅਤੇ ਇਸ ਤਰਾਂ ਇਕੋ

ਇਕ ਰਬ ਦੇ ਕਈ ਰਬ ਬਣ ਗਏ। ਜਿਸ ਨੇ ਲੋਕਾਂ ਅੰਦਰ ਸ਼ਤੀਕੇ ਵਾਲੀ ਸਥਿਤੀ ਪੈਦਾ ਕਰ ਦਿਤੀ। ਵਖੋ ਵਖ ਰਬ ਮੰਨਣ ਵਾਲੇ ਲੋਕ ਆਪੋ ਵਿਚ ਸ਼ਿਰਕਤ ਕਰਨ ਤੇ ਲੜਨ ਭਿੜਣ ਲਗ ਗਏ :

'ਸਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ'

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਿਰਕਤ ਬਾਜ਼ੀ ਹਟਾਉਣ ਲਈ ਅਸਲੀਅਤ ਦ੍ਰਿੜ ਕਰਾਉਣ ਦਾ ਤਹੀਆ ਕੀਤਾ ਅਤੇ ਜਗਤ ਤਮਾਸ਼ੇ ਵਿਚ ਉਲਝੇ ਅਤੇ ਹੂਰਾ ਮੁਕੀ ਹੋ ਰਹੇ ਲੋਕਾਂ ਨੂੰ ਉਚੀ ਆਵਾਜ਼ ਸਮਝਾਇਆ :

'ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ਼ ਓਈ
ਮਾਨਸ ਸਭੈ ਏਕ ਪੈ ਅਨੇਕ ਕੋ ਪ੍ਰਭਾਉ ਹੈ.........'
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ।

ਅਤੇ 'ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜ਼ਾਤ ਸਭੈ ਏਕੈ ਪਹਿਚਾਨਬੋ
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ'

ਅਜ ਵੀਹਵੀਂ ਸਦੀ ਦੇ ਭਾਰਤ ਲਈ ਗੁਰੂ ਜੀ ਦਾ ਇਹ ਨਾਹਰਾ ਏਡਾ ਨਵਾਂ ਤੇ ਅਸਚਰਜ ਪ੍ਰਤੀਤ ਨਹੀਂ ਹੁੰਦਾ ਹੋਣਾ, ਪ੍ਰੰਤੂ ਤਿੰਨ ਸੌ ਸਾਲ ਪਹਿਲੋਂ ਜਦੋਂ ਹਿੰਦੂ ਤੁਰਕ ਨੂੰ ਮਲੇਛ ਅਤੇ ਮੁਸਲਮਾਨ ਹਿੰਦੂ ਨੂੰ ਕਾਫਰ ਜਾਣਦਾ ਸੀ, ਜਦੋਂ ਹਿੰਦੂ ਮੁਸਲਮਾਨ ਦਾ ਪਰਛਾਵਾਂ ਲੈਣ ਨੂੰ ਭੀ ਤਿਆਰ ਨਹੀਂ ਸੀ, ਜਦੋਂ ਮੁਸਲਮਾਨ ਸਮਝਦਾ ਸੀ ਕਿ ਹਿੰਦੂ ਬਣਾਏ ਹੀ ਇਸ ਲਈ ਗਏ ਹਨ ਕਿ ਇਹ ਮੁਸਲਮਾਨ ਦੀ ਗੁਲਾਮੀ ਕਰਨ, ਜਦੋਂ ਹਿੰਦੂ ਨੂੰ ਇਸਲਾਮੀ ਸ਼ਰਹ ਅੰਦਰ ਲਿਆਉਣਾ ਇਕ ਵਡਾ ਪੁੰਨ (ਸਵਾਬ) ਸਮਝਿਆ ਜਾਂਦਾ ਸੀ ਬਲਕਿ ਜੇਕਰ ਹਿੰਦੂ ਕਲਮਾਂ ਪੜ੍ਹਣ ਤੋਂ ਇਨਕਾਰ

ਕਰੇ ਤਾਂ ਉਸ ਨੂੰ ਜਾਨੋ ਮਾਰ ਦੇਣਾ ਭੀ ਸ਼ਰਹ ਅਨੁਕੂਲ ਤੇ ਸਵਾਬ ਸੀ, ਜਦੋਂ ਹਿੰਦੂ ਸਮਾਜ ਅੰਦਰ ਪਰਚਲਤ ਵਰਣ ਵੰਡ ਅਥਵਾ ਬ੍ਰਹਮਣ ਖਤਰੀ ਵੈਸ਼ ਤੇ ਸੂਦਰ ਦਾ ਵਿਚਾਰ ਏਨਾ ਪਰਪਕ ਸੀ ਕਿ ਇਹ ਸਾਰੇ ਇਕ ਦੂਜੇ ਦੀ ਛੋਹ ਤੋਂ ਭ੍ਰਿਸ਼ਟੇ ਜਾਂਦੇ ਸਨ, ਜਦੋਂ ਇਨਾਂ ਦਾ ਖਾਣਾ ਪੀਣਾ ਤੇ ਹੋਰ ਹਰ ਕਿਸਮ ਦਾ ਵਰਤਨ ਵਿਹਾਰ ਅੜੋ ਅੜ ਹੋ ਚੁਕਾ ਸੀ, ਇਸ ਤਰਾਂ ਦੇ ਲੀਰੋ ਲੀਰ ਹੋਏ ਅਤੇ ਧਰਮ ਦੇ ਨਾਮ ਤੇ ਧੜਿਆਂ ਅੰਦਰ ਵੰਡੇ ਭਾਰਤੀ ਸਮਾਜ ਲਈ ਜਿਨਾਂ ਦੇ ਰਬ ਭੀ ਆਪੋ ਆਪ ਵਖੋ ਵਖ ਥਾਪੇ ਗਏ ਹੋਏ ਸਨ, ਗੁਰੂ ਗੋਬਿੰਦ ਸਿੰਘ ਦਾ ਇਹ ਨਾਹਰਾ ਕਿ ਠਾਕਰਦੁਆਰੇ ਤੇ ਮਸੀਤ ਦੋਨੋ ਹੀ ਰਬ ਪੂਜਾ ਇਕੋ ਜਹੇ ਅਸਥਾਨ ਹਨ, ਹਿੰਦੂ ਤੇ ਤੁਰਕ ਵਿਚ ਬਤੌਰ ਮਨੁਖ ਕੋਈ ਭਿੰਨ ਭੇਦ ਨਹੀਂ ਅਤੇ ਰਬ ਭੀ ਇਕੋ ਅਤੇ ਸਾਰਿਆਂ ਦਾ ਸਾਂਝਾ ਹੈ, ਵਡੀ ਅਸਚਰਜ ਗੱਲ ਸੀ ਜਿਸ ਨੂੰ ਲੋਕਾਂ ਲਈ ਕਬੂਲ ਲੈਣਾ ਕਿਸੇ ਤਰਾਂ ਭੀ ਸੰਭਵ ਨਹੀਂ ਸੀ, ਬਲਕਿ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਦਿਲੀ ਤੋਂ ਲਿਆਉਣ ਵਾਲੇ ਭਾਈ ਜੈਤੇ ਨੂੰ, ਜਿਸ ਨੂੰ ਇਹ ਲੋਕ ਨੀਚ ਜਾਤ ਤੇ ਅਛੂਤ ਜਾਣਦੇ ਸਨ, ਗੁਰੂ ਜੀ ਦਾ 'ਰੰਗਰੇਟਾ' ਗੁਰੂ ਦਾ ਬੇਟਾ' ਕਹਿ ਕੇ ਆਪਨਾ ਭਰਾ ਸਥਾਪਨਾ ਅਤੇ ਗਲੇ ਲਗਾ ਲੈਣਾ ਵਡੀ ਹੈਰਾਨੀ ਵਾਲੀ ਤੇ ਧਰਮ ਭ੍ਰਿਸ਼ਟਨ ਵਾਲੀ ਗੱਲ ਸੀ। ਗੁਰੂ ਜੀ ਦੇ ਇਸ ਨਾਹਰੇ ਤੇ ਬ੍ਰਾਹਮਨ ਤੇ ਸੁਵਰਨ ਜਾਤੀ ਹਿੰਦੂ ਅਉਖਾ ਸੀ, ਰਾਜਪੂਤ ਰਾਜੇ ਸ਼ਕੀ ਸਨ, ਮੌਲਵੀ ਤੇ ਮੋਮਨ ਤਅੱਸਬ ਅੰਦਰ ਭੁਜ ਰਹੇ ਸਨ ਅਤੇ ਮੁਗਲ ਬਾਦਸ਼ਾਹ ਇਸ ਨੂੰ ਕੁਚਲ ਦੇਣ ਤੇ ਤੁਲਿਆ ਹੋਇਆ ਸੀ। ਗੁਰੂ ਜੀ ਨੇ ਇਸ ਦਸ਼ਾ ਨੂੰ ਜਾਂਚਿਆ ਅਤੇ ਗੰਭੀਰਤਾ ਨਾਲ ਵਿਚਾਰਿਆ। ਆਪ ਦੇ ਸਾਮ੍ਹਣੇ 'ਧਰਮ ਚਲਾਉਣ' ਅਤੇ 'ਕਬੁਧਿ ਕਰਨ' ਤੋਂ ਲੋਕਾਂ ਨੂੰ ਹਟਾਉਣ ਦਾ ਅਕਾਲ ਪੁਰਖ ਦਾ ਅਟੱਲ ਹੁਕਮ ਸੀ ਜਿਸ ਦੇ ਲਈ ਸ਼ਹੀਦ ਪਿਤਾ ਗੁਰੂ ਤੇਗ ਬਹਾਦਰ ਜੀ ਆਪ ਨੂੰ ਗੁਰੂ ਨਾਨਕ ਗਦੀ ਦੀ ਸਉਂਪਨਾ ਕਰ ਗਏ ਹੋਏ ਸਨ। ਹਿੰਦੂ ਸਮਾਜ ਦੇ ਮੁਖੀ ਵਰਣ ਮਰਯਾਦਾ ਨੂੰ ਕਾਇਮ ਰਖਣ ਖਾਤਰ ਆਪ ਦੇ ਦੋਖੀ ਸਨ, ਮੁਸਲਮਾਨ ਆਪ ਵਲੋਂ ਰਸੂਲ ਅੱਲਾ

ਦੀ ਵਾਹਦਾਨੀਅਤ (ਇਹ ਵਿਸ਼ਵਾਸ ਕਿ ਹਜ਼ਰਤ ਮੁਹੰਮਦ ਹੀ ਇਕੋ ਇਕ ਰਸੂਲ ਅੱਲਾ ਨਜਾਤ ਅਥਵਾ ਮੁਕਤੀ ਦਿਵਾਉਣ ਵਾਲਾ ਹੈ) ਨੂੰ ਖਤਰੇ ਵਿਚ ਪਿਆ ਵੇਖਦੇ ਸਨ, ਛੀ ਪੀੜ੍ਹੀਆਂ ਤੋਂ ਦੇਸ਼ ਅੰਦਰ ਸਥਾਪਤ ਹੋਈ ਬਦੇਸ਼ੀ ਮੁਗਲ ਹਕੂਮਤ ਗੁਰੂ ਜੀ ਨੂੰ ਰਾਜ ਵਿਦਰੋਹੀ ਅਥਵਾ ਦੇਸ਼ ਅੰਦਰ ਬਗਾਵਤ ਪੈਦਾ ਕਰਨ ਦਾ ਕਾਰਨ ਸਮਝਦੀ ਸੀ। ਗੁਰੂ ਗੋਬਿੰਦ ਸਿੰਘ ਜੀ ਇਹ ਭੀ ਜਾਣਦੇ ਸਨ ਕਿ ਆਪ ਤੋਂ ਪਹਿਲੇ ਦੋ ਮਹਾਨ ਪਵਿਤਰ ਹਸਤੀਆਂ ਆਪ ਦੇ ਪਿਤਾ ਗੁਰੂ ਅਤੇ ਪੜਦਾਦਾ ਗੁਰੂ ਜੀ ਇਸੇ ਸਮਾਜ ਅਤੇ ਰਾਜ ਦੇ ਅਕਹਿ ਜ਼ੁਲਮ ਸਹਾਰਦੇ ਹੋਏ ਧਰਮ ਦੇਸ਼ ਅਤੇ ਪਰਜਾ ਦੇ ਨਾਮ ਤੇ ਆਪਨੀ ਬਲੀ ਦੇ ਚੁਕੇ ਸਨ ਅਤੇ ਪਰਜਾ ਏਨੀ ਸਾਹਸ ਹੀਨ ਹੋ ਚੁਕੀ ਸੀ ਕਿ ਹਿੰਦੂ ਤੇ ਰਾਜਪੂਤ, ਰਾਜੇ ਮਹਾਰਾਜੇ ਤਕ ਭੀ, ਸਿਰ ਚੁਕਣ ਦਾ ਹੌਸਲਾ ਨਹੀਂ ਕਰਦੇ ਸਨ ਅਤੇ ਧਰਮ ਕਰਮ ਭੀ ਚੋਰੀ ਛਿਪੀ ਅੰਦਰ ਵੜ ਕੇ ਕੀਤੇ ਜਾਂਦੇ ਸਨ।

ਗੁਰੂ ਜੀ ਨੇ ਕਈ ਤਰਾਂ ਯਤਨ ਕੀਤੇ ਕਿ ਹਿੰਦੂ ਰਾਜੇ ਅਤੇ ਧਰਮ ਦੇ ਮੁਖੀ ਬ੍ਰਹਿਮਣ ਅਸਲੀਅਤ ਨੂੰ ਸਮਝਣ ਅਤੇ ਆਪਣੀ ਹੀਨਤਾ ਅਤੇ ਕਮਜ਼ੋਰੀ ਨੂੰ ਛਡਕੇ ਅਧਰਮ ਅਤੇ ਬਦੇਸ਼ੀ ਰਾਜ ਦੇ ਵਿਰੁਧ ਉਠ ਖੜੇ ਹੋਣ, ਪ੍ਰੰਤੂ ਜਿਥੇ ਅਧਰਮ ਨੂੰ ਧਰਮ ਅਤੇ ਜ਼ੁਲਮ ਤੇ ਭਿਸ਼ਟਾਚਾਰ ਨੂੰ ਅਦਲ ਤੇ ਇਨਸਾਫ ਦੀ ਥਾਂ ਦਿਤੀ ਗਈ ਹੋਵੇ, ਉਥੇ ਕਿਸੇ ਤਰਾਂ ਦੇ ਸੁਧਾਰ ਜਾਂ ਰੀਫਾਰਮ ਦੀ ਆਸ ਕਿਸ ਤਰਾਂ ਹੋ ਸਕਦੀ ਸੀ। ਗੁਰੂ ਜੀ ਨੇ ਲਗਾਤਾਰ ਵੀਹ ਸਾਲ ਇਸ ਯਤਨ ਵਿਚ ਬਿਤਾਏ ਕਿ ਕਿਸੇ ਤਰਾਂ ਸਮਾਜ ਤੇ ਰਾਜ ਦੀ ਕਾਇਆ ਕਲਪ ਹੋ ਸਕੇ ਅਥਵਾ ਪਰਜਾ ਤੇ ਦੇਸ਼ ਅੰਦਰ ਧਰਮ ਦੀ ਸਥਾਪਤੀ ਹੋ ਸਕੇ ਅਤੇ ਲੋਕ ਕਬੁਧ ਕਰਨ ਤੋਂ ਹਟ ਜਾਣ। ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਨਿਜੀ ਯਤਨ ਇਹੋ ਰਿਹਾ ਕਿ ਲੋਕ ਵਿਚਾਰ ਧਾਰਾ ਅੰਦਰ ਸਮੁਚੇ ਤੌਰ ਪ੍ਰੀਵਰਤਨ ਆ ਜਾਵੇ ਅਤੇ ਸਾਰੇ ਲੋਕ ਧਰਮ ਤੇ ਸੁਤੰਤਰਤਾ ਦੇ ਰਾਹੇ ਤੁਰ ਪੈਣ, ਪ੍ਰੰਤੂ ਕਿਉਂਕਿ ਆਪ ਇਕ ਮਹਾਨ ਦੂਰ ਦਰਸੀ ਸਨ, ਆਪ ਇਹ ਸਾਰਾ ਸਮਾਂ ਉਸ ਤਿਆਰੀ ਵਲੋਂ ਭੀ ਅਵੇਸਲੇ

ਨਹੀਂ ਰਹੇ ਜੋ ਤਿਆਰੀ ਆਪ ਦੇ ਨਿਸ਼ਾਨੇ ਦੀ ਪੂਰਤੀ ਲਈ ਜ਼ਰੂਰੀ ਸੀ ਅਤੇ ਜਿਸ ਨੂੰ ਆਪ ਤੋਂ ਦੋ ਸੋ ਸਾਲ ਪਹਿਲੋਂ ਗੁਰੂ ਨਾਨਕ ਦੇਵ ਜੀ ਨੇ ਅਰੰਭਿਆ ਸੀ। ਜਦੋਂ ਗੁਰੂ ਜੀ ਨੂੰ ਇਹ ਗੱਲ ਦ੍ਰਿੜ ਹੋ ਗਈ ਕਿ ਹਿੰਦੂਆਂ ਦਾ ਮੁਖੀ ਬ੍ਰਹਿਮਣ ਵਰਣ ਵੰਡ ਛਡਕੇ ਸਾਰੀ ਮਨੁਖ ਜਾਤੀ ਨਾਲ ਇਕ ਜੈਸਾ ਸਲੂਕ ਕਰਨ ਨੂੰ ਤਿਆਰ ਨਹੀਂ, ਨ ਮੋਮਨ ਮੌਲਵੀ ਇਹ ਮੰਨਣ ਨੂੰ ਤਿਆਰ ਹੈ ਕਿ ਖੁਦਾ ਸਭ ਦਾ ਸਾਂਝਾ ਹੈ ਅਤੇ ਹਿੰਦੂ ਤੇ ਮੁਸਲਮਾਨ ਇਕੋ ਖੁਦਾ ਦੇ ਪੁੱਤਰ ਹੋਣ ਕਾਰਨ ਆਪੋ ਵਿਚ ਭਰਾ ਹਨ, ਹਾਂ, ਜਦੋਂ ਗੁਰੂ ਜੀ ਨੇ ਨਿਸਚੇ ਕਰ ਲਿਆ ਕਿ ਹਿੰਦੂ ਮੁਸਲਮ ਦੇ ਵਿਰੋਧ ਅਤੇ ਹਿੰਦੂ ਹਿੰਦੂ ਅੰਦਰ ਵਿਤਕਰੇ ਕਾਰਨ ਇਹ ਇਕ ਦੂਜੇ ਦੇ ਲਹੂ ਦੇ ਤਿਹਾਏ ਹੋ ਚੁਕੇ ਹਨ, ਜਦੋਂ ਆਪ ਨੇ ਪਰਤਖ ਵੇਖ ਲਿਆ ਕਿ ਤਕੜੇ ਮਾੜਿਆਂ ਦੇ ਰਤੂ ਨਹਾ ਰਹੇ ਹਨ, ਅਤੇ ਕਿਸੇ ਧੀ ਭੈਣ ਦੀ ਇਜ਼ਤ ਮਹਿਫੂਜ਼ ਨਹੀਂ, ਭਾਵੇ ਦਾ ਸਾਨੀ ਵੀਹ ਸੌ ਹੁੰਦਾ ਹੈ ਅਤੇ ਗਰੀਬ ਭੁਖ ਹੋਣੋਂ ਮਰ ਰਹੇ ਹਨ, ਜਨਤਾ ਸਾਹਸ ਹੀਨ ਹੋਈ ਹੋਈ ਜ਼ੁਲਮ ਅਗੇ ਉਭਾਸਰ ਨਹੀਂ ਸਕਦੀ ਬਲਕਿ ਅਕਹਿ ਜਬਰ ਤੇ ਜ਼ੁਲਮ ਨੇ ਲੋਕਾਂ ਦਾ ਰਬ ਪਰ ਭਰੋਸਾ ਭੀ ਡੁਲਾ ਦਿਤਾ ਹੈ, ਅਤੇ ਨਾ ਜ਼ਾਲਮ ਦੇ ਅੰਦਰ ਹੀ ਰਬ ਦਾ ਭੈ ਰਿਹਾ ਹੈ; ਜਦੋਂ ਆਪ ਨੂੰ ਇਹ ਭੀ ਨਿਸਚਾ ਹੋ ਗਿਆ ਕਿ ਨ ਜਨਤਾ ਤੇ ਨਾ ਹੀ ਹਾਕਮ ਸੁਧਰ ਸਕਨ ਦੇ ਰਾਹੇ ਆ ਸਕਦੇ ਹਨ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਤੁਰਕ ਦੋਹਾਂ ਤੋਂ ਨਿਆਰਾ ਰਸਤਾ ਚਾਲੂ ਕੀਤਾ ਅਤੇ ਇਹ ਸਦੀਵੀ ਚੜਦੀ ਕਲਾ ਵਾਲਾ ਜੀਊਂਦਾ ਜਾਗਦਾ ਸ਼ੇਰ ਮਰਦ ਖੜਗਾਂ ਤੇ ਸੰਜੋਆਂ ਨਾਲ ਸੰਵਾਰਿਆ ਸ਼ਿੰਗਾਰਿਆ ਹੋਇਆ,

'ਸਾਬਤ ਸੂਰਤਿ ਦਸਤਾਰ ਸਿਰਾ'

ਪਰਤਖ ਹੋ ਗਿਆ। ਇਹ ਹੁਕਮੀ ਬੰਦਾ ਸੀ, ਇਸ ਦੀ ਇਕੋ ਟੇਕ ਅਕਾਲ ਤੇ ਸੀ, ਇਸ ਦਾ ਜੀਵਨ ਅਧਾਰ ਗੁਰੂ ਬਾਣੀ ਸੀ, ਇਸ ਨੂੰ

ਗੁਰੂ ਨੇ ਖੰਡੇ ਦਾ ਅੰਮ੍ਰਤ ਬਖਸ਼ਿਆ ਸੀ, ਇਸ ਦੀਆਂ ਅਖਾਂ ਵਿਚ ਛਟੇ ਸਨ ਅੰਮ੍ਰਤ ਦੇ, ਅੰਮ੍ਰਤ ਦੇ ਘੁਟ ਇਸ ਨੂੰ ਅਮਰ ਕਰ ਚੁਕੇ ਸਨ, ਇਸ ਲਈ ਇਸ ਨੂੰ ਕਿਸੇ ਦਾ ਭੈ ਨਹੀਂ ਸੀ, ਮੌਤ ਨੂੰ ਇਹ ਲਾੜੀ ਜਾਣਦਾ ਸੀ, ਅਬਲਾ ਤੇ ਦੀਨ ਦਾ ਇਹ ਆਸਰਾ ਸੀ, ਜ਼ਾਲਮ ਇਸ ਤੋਂ ਭੈ ਖਾਂਦਾ ਸੀ, ਨਾਮ ਤੇ ਆਚਰਨ ਇਸ ਦੇ ਮਹਿਲ ਦੇ ਥੰਮ ਸਨ। ਇਹ ਸੀ ਰੂਪ ਉਸ ਮਰਦ ਦਾ ਜਿਸ ਨੂੰ ਪਰਤਖ ਕੀਤਾ ਗੁਰੂ ਗੋਬਿੰਦ ਸਿੰਘ ਨੇ ਅਤੇ ਕਿਹਾ 'ਤੂੰ ਖਾਲਸਾ ਹੈਂ, ਤੂੰ ਵਾਹਿਗੁਰੂ ਦਾ ਹੈਂ, ਕਿਸੇ ਮਨੁਖ ਦਾ ਨਹੀਂ, ਤੂੰ ਸਦਾ ਵਾਹਿਗੁਰੂ ਦਾ ਹੋ ਕੇ ਰਹੋ ਅਤੇ ਸੰਸਾਰ ਤੇ ਵਾਹਿਗੁਰੂ ਦਾ ਰਾਜ ਸਥਾਪਤ ਕਰ। ਇਹੋ ਕੁਝ ਕਰਨ ਲਈ ਮੈਂ ਸੰਸਾਰ ਤੇ ਆਇਆ ਸਾਂ ਅਤੇ ਇਸੇ ਦੀ ਸਥਾਪਤੀ ਹਿਤ ਮੈਂ ਤੈਨੂੰ ਪ੍ਰਗਟ ਕੀਤਾ ਹੈ। ਮੈਂ ਤੈਨੂੰ ਆਪਣਾ ਰੂਪ ਦਿਤਾ ਹੈ, ਆਪਣਾ ਆਪ ਦਿਤਾ ਹੈ ਆਪਣਾ ਸਰਬੰਸ ਦਿਤਾ ਹੈ, ਸਭ ਤੋਂ ਵਡੀ ਗੱਲ ਤੈਨੂੰ ਅੰਮ੍ਰਤ ਦਿਤਾ ਹੈ, ਤੂੰ ਅਮਰ ਹੋਇਆ ਹੈਂ, ਤੇਰਾ ਇਕੋ ਇਕ ਸ਼ਿੰਗਾਰ ਚੜ੍ਹਦੀ ਕਲਾ ਹੈ, ਚੜ੍ਹਦੀ ਕਲਾ ਧਰਮ ਦਾ ਚਿੰਨ ਹੈ, ਇਹ ਉਨ੍ਹਾਂ ਦਾ ਨਿਸ਼ਾਨ ਹੈ ਜੋ ਵਾਹਿਗੁਰੂ ਦੇ ਹੋਏ ਹਨ। ਤੂੰ ਭੀ ਵਾਹਿਗੁਰੂ ਦਾ ਹੋਇਆ ਹੈਂ, ਜਗਾਈ ਰਖ ਆਪਣੇ ਅੰਦਰ ਦੀਪਕ ਉਸ ਦੇ ਨਾਮ ਦਾ, ਉਸ ਦੇ ਗੁਣਾਂ ਦਾ ਜੋ

'ਸਦਾ ਅੰਗ ਸੰਗੇ ਅਭੰਗੀ ਬਿਭੂਤੇ'

ਹੈ, ਇਹੋ ਚੜ੍ਹਦੀ ਕਲਾ ਵਿਚ ਰਖਣ ਦਾ ਸਾਧਨ ਹੈ, ਇਸੇ ਨੇ ਤੈਨੂੰ ਖਾਲਸਾ ਕਰਨਾ ਹੈ:

'ਪੂਰਨ ਜੋਤਿ ਜਗੈ ਘਟ ਮੇਂ ਤਬ ਖਾਲਸਾ ਤਾਹਿ ਨਖਾਲਸ ਜਾਨੈ'

ਇਹ ਸੀ ਮਿਸ਼ਨ ਗੁਰੂ ਗੋਬਿੰਦ ਸਿੰਘ ਦਾ

'ਧਰਮ ਹੇਤ ਗੁਰਦੇਵ ਪਠਾਏ'

ਜਿਸ ਨੂੰ ਆਪ ਨੇ ਪੂਰਾ ਕੀਤਾ 'ਵਾਹਿਗੁਰੂ ਜੀ ਕਾ ਖਾਲਸਾ' ਸਾਜ ਕੇ ਅਤੇ ਕਿਹਾ ਸਦੀਵੀ ਜੈ ਵਾਹਿਗੁਰੂ ਦੀ ਹੈ

'ਵਾਹਿਗੁਰੂ ਜੀ ਕੀ ਫਤਹਿ'

ਸ੍ਰੀ ਹਰਿ ਵ੍ਰਿਜੇਸ਼ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਤਖ ਕੀਤੇ 'ਖਾਲਸਾ' ਦੇ ਗੁਣ ਇਉਂ ਵਰਨਣ ਕਰਦੇ ਹਨ :

'ਲੈਕੇ ਦੁਤੁਰਾ ਗਾਵੈ ਸੰਗਤ ਮੇਂ 'ਵਾਰ ਆਸਾ'
ਪਕੜ ਦੁਧਾਰਾ ਵਾਹੇ ਸ਼ਤਰੂ ਸਿਰ ਆਰਾ ਹੈ ।
ਕੜਛਾ ਲੈ ਹਾਥ ਬਰਤਾਵਤ ਅਤੁਟ ਦੇਗ
ਕਠਿਨ ਕੋਦੰਡ ਬਾਣ ਵੇਧ ਕਰੈ ਪਾਰਾ ਹੈ ।
ਭਕਿਤ ਗਯਾਨ ਪ੍ਰੇਮ ਔ ਵੈਰਾਗ ਕੀ ਸੁਨਾਵੈ ਕਥਾ
ਚੜ੍ਹ ਕੈ ਤੁਰੰਗ ਜੰਗ ਦੇਵੈ ਲਲਕਾਰਾ ਹੈ ।
ਤਤ੍ਵ ਗਜਾਨੀ ਦਾਨੀ ਯੋਧਾ ਗ੍ਰਿਹੀ ਤਜਾਗੀ ਗੁਰੂ ਚੇਲਾ
ਵਾਹ ਵਾਹ ਧਨਯ ਧਨਯ 'ਜਨਕ' ਹਮਾਰਾ ਹੈ ।

---

(ਕੋਦੰਡ = ਧਣਖ) (ਤੁਰੰਗ=ਘੋੜਾ)

****

# ਚੜ੍ਹਦੀ ਕਲਾ ਦਾ ਅਵਤਾਰ

ਗਿ: ਲਾਲ ਸਿੰਘ,
ਡਾਇਰੈਕਟਰ ਜਨਰਲ ਭਾਸ਼ਾ ਵਿਭਾਗ ਪੰਜਾਬ

ਪੋਹ ਸੁਦੀ ਸੱਤਵੀਂ ਨੂੰ ਭਾਰਤ ਦੇ ਮਧ ਵਿਚ ਪਟਨੇ ਸ਼ਹਿਰ ਅੰਦਰ ਚੜ੍ਹਦੀ ਕਲਾ ਦਾ ਅਵਤਾਰ 1966 ਈਸਵੀ ਨੂੰ ਧਰਮ ਦੀ ਮੂਰਤ ਤੇ ਪਰਉਪਕਾਰ ਸਰੂਪ ਗੁਰੂ ਤੇਗ ਬਹਾਦਰ ਦੇ ਘਰ ਪਰਗਟ ਹੋਇਆ। ਮਾਨੋ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣੇ ਜਪ, ਤਪ, ਪੁੰਨ, ਦਾਨ ਤੇ ਸਰੇਸ਼ਟ ਕਰਮਾਂ ਦਾ ਫਲ ਅਕਾਲ ਪੁਰਖ ਪਾਸੋਂ ਇਸ ਅਗੰਮੀ ਦਾਤ ਦੇ ਰੂਪ ਵਿਚ ਪਰਾਪਤ ਹੋਇਆ। ਬਚਿੱਤਰ ਨਾਟਕ ਵਿਚ ਸਵੈ-ਪਰਕਾਸ਼ ਬਾਰੇ ਦਸਮੇਸ਼ ਜੀ ਨੇ ਇਉਂ ਲਿਖਿਆ ਹੈ:

ਮੁਰ ਪਿਤ ਪੂਰਬ ਕੀਅਸ ਪਿਆਨਾ
ਭਾਂਤ ਭਾਂਤ ਕੇ ਤੀਰਥ ਨ੍ਹਾਨਾ।
ਜਬ ਹੀ ਜਾਤ ਤਿਰਬੈਣੀ ਭਏ
ਪੁੰਨ ਦਾਨ ਦਿਨ ਕਰਤ ਬਿਤਏ।
ਤਹੀ ਪਰਕਾਸ ਹਮਾਰਾ ਭਇਉ
ਪਟਨੇ ਸ਼ਹਿਰ ਵਿਖੇ ਭਵ ਲਿਉ।

ਇਹ ਅਵਤਾਰ ਦੋ ਉਦੇਸ਼ਾਂ ਦੀ ਪੂਰਤੀ ਲਈ ਹੋਇਆ ਸੀ। ਇੱਕ ਤਾਂ ਇਸ ਲਈ ਕਿ ਧਰਤੀ ਦੇ ਮਨੁਖਾਂ ਨੂੰ ਵਿਸ਼ਵਾਸ਼ ਆ ਜਾਏ ਕਿ ਹਰ ਸਮੇ, ਹਰ ਹਾਲਤ ਵਿਚ ਤੇ ਹਰ ਥਾਂ ਮਨੁਖ ਜੇ ਪ੍ਰਭੂ ਪਰਾਇਣ ਹੋ ਕੇ ਕੰਮਲ ਟੇਕ ਨਾਲ ਜੀਵਣ ਜਿਉਏ ਤਾਂ ਦੁਖ-ਸੁਖ ਤੇ ਹਰਖ-ਸੋਗ ਦਾ

ਦੁਅੰਦ ਨਿਬੜ ਜਾਂਦਾ ਹੈ ਅਤੇ ਅਵਸਥਾ ਹੇਠ ਦਸੇ ਅਨੁਸਾਰ ਬਣ ਸਕਦੀ ਹੈ :

ਦੁਖ ਨਹੀਂ ਸਭ ਸੁਖ ਹੀ ਹੈ ਰੇ, ਏਕੈ ਏਕੀ ਨੇਤੇ ।
ਬੁਰਾ ਨਹੀਂ ਸਭ ਭਲਾ ਹੀ ਹੈ ਰੇ, ਹਾਰ ਨਹੀਂ ਸਭ ਜੇਤੇ ।

ਦੂਜੇ "ਮਨੁਖਤਾ" ਨੂੰ ਇਹ ਯਕੀਨ ਆ ਜਾਏ ਕਿ ਅੰਤ ਨੂੰ ਧਰਤੀ ਤੋਂ ਪਾਪ ਨੇ ਨਾਸ ਹੋਣਾ ਹੈ, ਦੁਸ਼ਟਾਂ ਨਿਬੜਨਾ ਹੈ ਅਤੇ ਧਰਮ ਸਥਾਪਤ ਹੋਣਾ ਹੈ ਤੇ ਸੰਤਾਂ ਨੇ ਪ੍ਰਸੰਨਤਾ ਨਾਲ ਇਥੇ ਵਿਚਰਨਾ ਹੈ ।

"ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤਰ ਸਭੈ ਅਵਲੋਕ ਚਪੈਂਗੇ"

(ਸੁਧਾ ਸਵੱਯੈ)

ਪਹਿਲਾ ਉਦੇਸ਼ ਡਾਵਾਂ-ਡੋਲ ਮਨੁਖ ਨੂੰ ਧੀਰਜ ਦੇਣ ਲਈ ਸੀ ਕਿ ਮਤਾਂ ਮਨੁਖ, ਜੀਵਨ ਨੂੰ "ਦੁਖ" ਰੂਪ ਸਮਝ ਕੇ ਘਾਬਰ ਜਾਏ ਅਤੇ ਜੀਅ ਜੰਤ ਦਾ ਸਿਰਤਾਜ ਜਿਸ ਦਾ ਪਾਣੀ ਕੁਲ ਜੂਨਾਂ ਭਰਦੀਆਂ ਹਨ, ਜੀਵਨ ਸੰਗਰਾਮ ਵਿਚੋਂ ਭਾਂਜ ਖਾ ਜਾਏ । ਦੂਜਾ ਸੰਦੇਸ਼ "ਮਨੁੱਖਤਾ" ਨੂੰ ਹੈ ਜਿਸ ਰਾਹੀ ਉਸ ਨੂੰ ਭਰੋਸਾ ਦਿਤਾ ਗਿਆ ਹੈ ਕਿ ਅੰਤ ਦੀ ਫਤਹਿ ਤੇਰੀ ਹੈ, "ਆਸੁਰੀ-ਸੱਤਾ" ਦੀ ਨਹੀਂ । "ਆਸੁਰੀ-ਸਤਾ" ਘਟਾ-ਟੋਪ ਬਦਲਾਂ ਵਾਂਙ ਸੂਰਜ ਨੂੰ ਕੁਝ ਸਮੇਂ ਲਈ ਅੱਖਾਂ ਤੋਂ ਉਹਲੇ ਕਰਕੇ ਅਨ੍ਹੇਰਾ ਕਰ ਸਕਦੀ ਹੈ ਪਰ ਅੰਤ ਨੂੰ ਸੂਰਜ ਦੀ ਲਟ ਲਟ ਕਰਦੀ ਲਾਲੀ ਆਪਣੇ ਤ੍ਰਿੱਖੇ ਤੀਰਾਂ ਨਾਲ ਅਨ੍ਹੇਰ ਨੂੰ ਉਡਾ ਕੇ ਜਗ-ਮਗਾਹਟ ਕਰੇਗੀ । ਇਸ ਸਦੀਵੀ ਜਿੱਤ ਦੀ ਪਰਾਪਤੀ ਲਈ ਚੜ੍ਹਦੀ-ਕਲਾ ਦੇ ਅਵਤਾਰ ਨੇ ਜੀਵਨ ਨੂੰ ਸਦਾ ਜੂਝਣ ਲਈ ਤਿਆਰ-ਬਰ-ਤਿਆਰ ਰਹਿਣ ਦੇ ਗੁਰ ਨੂੰ ਨਿੱਜੀ ਮਿਸਾਲ ਨਾਲ ਆਪਣੀ ਅਰਦਾਸ ਰਾਹੀ ਇਉਂ ਬਿਆਨ ਕੀਤਾ ਹੈ :

ਜਉ ਕਿਛੁ ਇਛ ਕਰਉ ਧਨ ਕੀ,
ਤਉ ਚਲਿਉ ਧਨ ਦੇਸਨ ਦੇਸ ਤੇ ਆਵੈ ।
ਔ ਕਿਛੁ ਰਿਧਨ ਸਿਧਨ ਪੈ,
ਹਮਰੋ ਨਹੀਂ ਨੈਕ ਹੀਉ ਲਲਚਾਵੈ ।

ਔਰ ਸੁਨੋ ਕਛ ਜੋਗ ਵਿਖੈ,
ਕਹਿ ਕਉਣ ਇਤਉ ਤਪ ਕੈ ਤਨ ਤਾਵੈ ।
ਜੂਝ ਮਰਉਂ ਰਣ ਮਹਿ ਤਜਿ ਭੈ,
ਤੁਮ ਤੇ ਪ੍ਰਭ ਸਿਆਮ ਇਹੋ ਵਰ ਪਾਵੈ ।

ਅਜੇਹੇ ਆਦਰਸ਼ਕ ਜੀਵਨ ਦੀ ਅਮਲੀ ਮਿਸਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ 43 ਸਾਲਾਂ ਦੇ ਭੌਤਕ ਜੀਵਨ ਰਾਹੀਂ ਪੇਸ਼ ਕੀਤੀ ਹੈ । ਇਸ ਧਰਤੀ ਨੇ ਅਜੇ ਤਕ ਅਜੇਹੇ ਮਨੁਖ ਦੀ ਨੁਹਾਰ ਨਹੀਂ ਵੇਖੀ ਸੀ, ਜੋ ਨੌਂ ਸਾਲ ਦੀ ਅਵਸਥਾ ਵਿਚ ਜ਼ੁਲਮ ਨੂੰ ਨੰਗਿਆਂ ਕਰਨ ਲਈ ਅਤੇ ਗ਼ਰੀਬਾਂ ਦੀ ਰੱਖਿਆ ਲਈ ਆਪਣੇ ਪਿਤਾ ਨੂੰ ਸ਼ਹਾਦਤ ਦੇਣ ਲਈ ਕਹਿਣ ਦੀ ਦਲੇਰੀ ਰਖਦਾ ਹੋਵੇ ਅਤੇ ਆਪ ਯਤੀਮ ਹੋਣ ਦੀਆਂ ਔਖਾਂ ਨੂੰ ਜੀ-ਆਇਆਂ ਕਹਿੰਦਾ ਹੋਵੇ । ਪਿਤਾ ਦੀ ਸ਼ਹਾਦਤ ਦੇ ਪਿਛੋਂ ਆਪ ਨੇ ਇਸ ਸਾਕੇ ਤੇ ਜੇਤੂ ਸੂਰਮੇਂ ਵਾਂਙ ਫ਼ਖ਼ਰ ਕੀਤਾ ਅਤੇ ਇਸ ਦਾ ਵਰਨਣ ਆਪਣੀ ਕਲਮ ਤੋਂ ਹੇਠ ਲਿਖੇ ਅਨੁਸਾਰ ਕੀਤਾ :

ਠੀਕਰ ਫੋਰ ਦਲੀਸ ਸਿਰ, ਪ੍ਰਭ ਪੁਰ ਕੀਉ ਪਯਾਨ ।
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ ।
(ਬਚਿੱਤਰ ਨਾਟਕ)

ਇਸ ਤੋਂ ਬਿਨਾਂ ਅਗਲੇ ਜੀਵਨ ਵਿਚ ਆਪਣੇ ਮੁੱਛ-ਫੁਟਦੇ ਪੁੱਤਰਾਂ ਨੂੰ ਹੱਥੀਂ ਸ਼ੱਸਤਰ ਸਜਾ ਕੇ ਮੌਤ ਨਾਲ ਅੰਤਮ ਘੋਲ ਘੁਲਣ ਲਈ ਕੋਈ ਪਿਉ ਤੋਰਦਾ ਨਹੀਂ ਵੇਖਿਆ ਗਿਆ । ਬਿਰਧ ਮਾਂ ਤੇ ਦੋ ਕਲੀਆਂ ਸਮਾਨ ਮਾਸੂਮ ਬਚਿਆਂ ਦੀ ਸ਼ਹਾਦਤ ਨੂੰ ਇੰਨੇ ਜਿਗਰੇ ਨਾਲ ਕਿਸੇ ਨੇ ਨਹੀਂ ਜਰਿਆ ਜਿਵੇਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ । ਪਰਵਾਰਕ ਜੀਵਨ ਨੂੰ ਨਿਬੜਿਆ ਵੇਖਣ ਉਪਰੰਤ ਜਿਸ ਸਵੈਮਾਨ ਨਾਲ ਆਪ ਨੇ ਔਰੰਗਜ਼ੇਬ ਨੂੰ ਚਿੱਠੀ ਲਿਖੀ ਹੈ ਇਸ ਦੀ ਤੁਲਨਾ ਸਾਹਿੱਤਕ ਸੰਸਾਰ ਵਿਚ

ਕਿਸੇ ਵੀ ਭਾਸ਼ਾ ਵਿਚ ਨਹੀਂ ਮਿਲਦੀ। ਇਸ ਚਿੱਠੀ ਦਾ ਨਾਮ ਜ਼ਫਰ-ਨਾਮਾ ਹੈ ਇਸ ਵਿਚ ਆਪ ਭਾਰਤ ਦੇ ਨਹੀਂ, ਸਗੋਂ ਆਪਣੇ ਸਮੇਂ ਦੇ ਸਭ ਤੋਂ ਵਡੇ ਸਮਰਾਟ ਨੂੰ ਸੰਬੋਧਨ ਕਰਦੇ ਹਨ :

ਚਿ ਮਰਦੀ ਕਿ ਅਖਗਾਰ ਖਮੋਸ਼ਾਂ ਕੁਨੀ।
ਕਿ ਆਤਸ਼ ਦਮਾ ਰਾ ਫਿਰੋਜ਼ਾਂ ਕੁਨੀ।
(ਜ਼ਫਰਨਾਮਾ)

ਔਰੰਗਜ਼ੇਬ ! ਕੀ ਹੋਇਆ ਜੇ ਚਾਰ ਚੰਗਿਆੜੇ ਬੁਝ ਗਏ ਹਨ। ਮੈਂ ਭੱਠੀ ਵਾਂਙ ਦਹਿਕਦਾ ਹਾਂ ਅਤੇ ਸਮੂਹ ਅਤਿਆਚਾਰ ਨੂੰ ਖਤਮ ਕਰਕੇ ਦਮ ਲਵਾਂਗਾ। ਆਪ ਨੇ ਨਿਰਭੈਤਾ ਨਾਲ ਕਿਹਾ ਕਿ ਬਾਦਸ਼ਾਹ ਤੇਰਾ ਨਾਮ ਔਰੰਗਜ਼ੇਬ ਸੋਭਦਾ ਨਹੀਂ ਹੈ ਕਿਉਂਕਿ ਬਾਦਸ਼ਾਹ ਤੇਰੇ ਵਾਂਙ ਫਰੇਬਕਾਰ ਨਹੀਂ ਹੋ ਸਕਦਾ :

ਨ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ।
ਕਿ ਔਰੰਗਜ਼ੇਬਾ ਨ ਆਇਦ ਫਰੇਬ।
(ਜ਼ਫਰਨਾਮਾ)

ਪਰਵਾਰਕ ਕੁਰਬਾਨੀਆਂ ਤੋਂ ਬਿਨਾਂ ਆਰਥਕ ਤੇ ਸਮਾਜਕ ਹੀਣਤਾ ਦਾ ਟਾਕਰਾ ਆਪ ਨੇ ਲਾਸਾਨੀ ਮਰਦਉਪੁਣੇ ਨਾਲ ਕੀਤਾ। ਇਨਾਂ ਦੇ 43 ਸਾਲ ਦੇ ਭੌਤਕ ਜੀਵਨ ਵਿਚ ਇਕ ਸਮਾਂ ਸੀ ਜਦੋਂ ਅਨੰਦਪੁਰ ਸਮਾਜਕ ਪ੍ਰਭਤਾ ਤੇ ਸਾਹਿੱਤਕ ਉਸਾਰੀ ਦਾ ਭਾਰਤ ਪਰਸਿਧ ਕੇਂਦਰ ਸੀ। ਅਣਗਿਣਤ ਸਾਹਿਤ ਰਸੀਏ, ਕਵੀ ਆਪਣੇ ਮਿੱਠੇ ਬੋਲਾਂ ਨਾਲ ਭਾਰਤੀ ਸਾਹਿਤ ਭੰਡਾਰ ਨੂੰ ਭਰ ਰਹੇ ਸਨ ਅਤੇ ਗੁਰੂ ਗੋਬਿੰਦ ਸਿੰਘ ਦਾ ਨਾਮ ਚਾਰ ਕੁੰਟਾਂ ਵਿਚ ਉਜਾਗਰ ਹੋ ਰਿਹਾ ਸੀ। ਦਰਬਾਰ ਸਜਦੇ ਸਨ, ਹਜ਼ਾਰਾਂ ਤੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਦੇਸ਼ ਦੇ ਕੋਨੇ ਕੋਨੇ ਤੋਂ ਦਰਸ਼ਨਾਂ ਲਈ ਜੱਸ ਗਾਉਂਦੇ ਆਉਂਦੇ ਸਨ। ਸਿਰ ਤੇ ਛਤਰ ਝੁਲਦੇ ਸਨ। ਸ਼ਰਧਾਲੂ ਪੈਰਾਂ ਥਲੇ ਅੱਖਾਂ ਵਿਛਾਉਂਦੇ ਸਨ। ਰਾਜੇ ਭੇਟਾ ਦਿੰਦੇ ਸਨ ਤੇ

ਕਵੀ ਲੱਖਾਂ ਨਾਲ ਵਰੁਸਾਏ ਜਾਂਦੇ ਸਨ। ਗੁਰੂ ਦਾ ਦਰਬਾਰੀ ਕਵੀ ਮੰਗਲ ਕਹਿੰਦਾ ਹੈ :

ਸਲਯ ਪਰਵ ਭਾਸ਼ਾ ਭਇਉ ਗੁਰ ਗੋਬਿੰਦ ਕੇ ਰਾਜ।
ਅਰਬ ਖਰਬ ਬਹ ਦਰਵ ਦੈ ਕਰ ਕਵੀ ਜਨ ਕਉ ਕਾਜ।

ਇਹ ਸਮਾਜਕ ਤੇ ਆਰਥਕ ਪ੍ਰਭਤਾ ਅਨੰਦਪੁਰ ਨੂੰ ਸੋਨੇ ਦੀ ਨਗਰੀ ਤੇ ਰਾਜ ਨਗਰੀ ਦਾ ਰੂਪ ਦੇਈ ਬੈਠੀ ਸੀ। ਫਿਰ ਸਮਾਂ ਆਇਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਸਹਿਰਾ ਦੇ ਦਰਖਤ ਵਾਂਙ ਇਕੱਲੇ ਰਹਿ ਗਏ। ਨਾ ਸਿਖ, ਨ ਸਖਾ, ਨ ਸੰਗੀ, ਨ ਸਾਥੀ, ਨ ਹਾਥੀ, ਨ ਘੋੜਾ, ਨ ਬਾਜ, ਨ ਤਾਜ, ਕੁਝ ਵੀ ਨਹੀਂ ਸੀ। ਪੈਰ ਨੰਗੇ, ਭੁਖਾ ਪੇਟ, ਥੱਕਾ ਸਰੀਰ, ਇੱਟ ਸਰਹਾਣੇ ਰੱਖ ਲੇਟਿਆ ਹੋਇਆ ਅਗੰਮੜਾ ਮਰਦ ਇਉਂ ਉਚਾਰ ਰਿਹਾ ਸੀ :

ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦੇ ਰਹਿਣਾ।
ਸੂਲ ਸੁਰਾਹੀ ਖੰਜਰ ਪਿਆਲਾ,
ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸੱਥਰੁ ਚੰਗਾ,
ਭੱਠ ਖੇੜਿਆਂ ਦਾ ਰਹਿਣਾ।

(ਖਿਆਲ ਪਾਤਸ਼ਾਹੀ ੧੦)

ਕਹਿੰਦੇ ਹਨ ਕਿ ਬਨਸਪਤੀ ਵਿਚ ਮੌਸਮ ਦੀ ਤਬਦੀਲੀ ਨਾਲ ਹਰ ਦਰਖਤ ਉਤੇ ਬਹਾਰ ਤੇ ਖਿਜ਼ਾਂ ਆਉਂਦੀ ਹੈ। ਕੋਈ ਦਰਖਤ ਹਰ ਸਮੇਂ ਤੇ ਹਰ ਹਾਲਾਤ ਵਿਚ ਬਹਾਰ ਦੀ ਸ਼ਾਨ ਕਾਇਮ ਨਹੀਂ ਰਖ ਸਕਦਾ, ਪਰ ਕੁਦਰਤ ਨੇ ਇਕ ਅਜੇਹਾ ਦਰਖਤ ਬਣਾਇਆ ਹੈ ਜਿਸ ਉਤੇ ਪੱਤ-ਝੜ ਕਿਸੇ ਮੌਸਮ ਵਿਚ ਵੀ ਨਹੀਂ ਆਉਂਦੀ। ਇਹ ਬਨਸਪਤ ਦਾ ਸਰਦਾਰ

ਦਰਖਤ 'ਪਦਮ' ਹੈ। ਬਨਸਪਤ ਵਾਂਙ ਮਨੁਖਤਾ ਦਾ ਸਰਦਾਰ ਜਿਸ ਤੇ ਕਦੇ ਖਿਜ਼ਾਂ ਨਹੀਂ ਆਈ ਜੋ ਸਦਾ ਬਹਾਰ ਦੀ ਤਰਾਂ ਟਹਿਕ ਦਿੰਦਾ ਰਿਹਾ, ਉਹ ਗੁਰੂ ਗੋਬਿੰਦ ਸਿੰਘ ਜੀ ਦੀ ਮੂਰਤ ਹੈ। 'ਪਦਮ' ਕਿਸੇ ਹੋਰ ਦਰਖਤ ਨੂੰ ਆਪਣੀ ਛੋਹ ਨਾਲ ਸਦੀਵੀ ਬਹਾਰ ਦੇਣ ਦੇ ਸਮਰਥ ਨਹੀਂ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਹਰੇਕ ਮਨੁਖ ਮਾਤਰ ਨੂੰ ਜਿਸ ਨੇ ਆਪਣੇ ਜੀਵਨ ਨੂੰ ਇਸ ਜੀਵਨ ਨਾਲ ਛੁਹਾਉਣ ਦਾ ਯਤਨ ਕੀਤਾ ਉਸ ਨੂੰ ਸਦੀਵੀ ਬਹਾਰ ਪਰਦਾਨ ਕੀਤੀ। ਪੰਜਾਬ ਦੇ ਪਰਸਿੱਧ ਸਾਹਿੱਤਕਾਰ ਭਾਈ ਗੁਰਦਾਸ ਜੀ ਨੇ ਇਸੇ ਅਦੁੱਤੀ ਲਿਸ਼ਕਾਰ ਨੂੰ ਇਉਂ ਪਰਗਟ ਕੀਤਾ ਹੈ :

ਵਹਿ ਪਰਗਟਿਉ ਮਰਦ ਅਗੰਮੜਾ ਵਰਿਆਮ ਅਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਅੱਜ ਦੇ ਦਿਨ ਚੜ੍ਹਦੀ ਕਲਾ ਦੀ ਧੁਜਾ ਸ੍ਰੀ ਪਟਣੇ ਸਾਹਿਬ ਵਿਚ ਲਹਿਰਾਈ ਸੀ ਅਤੇ ਇਹ ਲਗਾਤਾਰ 43 ਸਾਲ ਭਾਰਤ ਵਿਚ ਤਰੰਗ ਭਰੇ ਲਹਿਰਾਂ ਨਾਲ ਲਹਿਰਾਉਂਦੀ ਰਹੀ। ਇਸ ਦਾ ਨਤੀਜਾ ਇਹ ਹੋਇਆ ਸੀ ਕਿ ''ਮਨੁਖਤਾ'' ਦਾ ਪ੍ਰਤਿਨਿਧ ਇਸ ਛੁਹ ਨਾਲ ''ਖਾਲਸਾ'' ਰੂਪ ਵਿਚ ਸਦੀਵੀ ਤੌਰ ਤੇ ਪਰਗਟ ਹੋ ਗਿਆ ਹੈ। ਆਉ ! ਇਸ ਪਵਿੱਤਰ ਦਿਨ ਗੁਰੂ ਦੇ ਅੰਮ੍ਰਿਤ ਦੀ ਦਾਤ ਨਾਲ ਵਰੁਸਾਏ ਜਾ ਕੇ ਸੰਸਾਰ ਨੂੰ ਸੁਖ ਤੇ ਸ਼ਾਂਤੀ ਦੇਣ ਵਿਚ ਸਹਾਈ ਹੋਈਏ ਅਤੇ ਉਹ ਦਿਨ ਨੇੜੇ ਲਿਆਉਣ ਵਿਚ ਹੱਥ ਵਟਾਈਏ ਜਦੋਂ ਕੁਲ ਵਿਸ਼ਵ ਵਿਚ :-

''ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤਰ ਸਭੈ ਅਵਲੋਕ ਚਪੈਂਗੇ''

ਦਾ ਆਦਰਸ਼ ਮੂਰਤੀਮਾਨ ਹੋ ਜਾਏ।

******

# ਰਬੀ ਕ੍ਰਿਸ਼ਮਾ

ਸਾਰੇ ਸਦ ਗੁਣਾਂ ਅਤੇ ਸਮੁਚੀਆਂ ਸਦ ਭਾਵਨਾਵਾਂ ਦਾ ਆਦਿ ਦਇਆ ਦਾ ਗੁਣ ਹੈ। ਦਇਆ ਵਾਨ ਮਨੁਖ ਹੀ ਦੂਜੇ ਦਾ ਭਲਾ ਲੋਚਦਾ ਹੈ। ਦਇਆ ਵਾਲੇ ਸੁਭਾਵ ਅੰਦਰ ਹੀ ਦੁਖੀ ਦਾ ਦੁਖ ਵੰਡਣ, ਲੋੜਵੰਦ ਦੀ ਲੋੜ ਪੂਰੀ ਕਰਨ ਤਥਾ ਸੇਵਾ ਤੇ ਪਰਉਪਕਾਰ ਦੀ ਭਾਵਨਾ ਜਾਗਿਆ ਕਰਦੀ ਹੈ। ਮਜ਼ਲੂਮ ਦਾ ਦੁਖ ਹਰਨ ਅਤੇ ਜ਼ਾਲਮ ਨੂੰ ਜ਼ੁਲਮ ਕਰਨ ਤੋਂ ਹਟਾਉਣ ਲਈ ਕੇਵਲ ਦਇਆ ਵਾਨ ਮਨ ਹੀ ਉਦਮਦਾ ਹੈ ਅਤੇ ਜੇ ਲੋੜ ਪਵੇ ਤਾਂ ਆਪਣੇ ਆਪ ਨੂੰ ਖਤਰੇ ਵਿਚ ਪਾ ਕੇ ਭੀ ਜ਼ਾਲਮ ਨਾਲ ਟੱਕਰ ਲੈਣਾ ਅਤੇ ਉਸ ਦਾ ਅੰਤ ਕਰ ਦੇਣਾ ਦਇਆ ਬਿਰਤੀ ਮਨੁਖਾਂ ਦਾ ਕੰਮ ਹੁੰਦਾ ਹੈ। ਜੇ ਕਰ ਇਕ ਬਲਵਾਨ ਜ਼ਾਲਮ, ਅਨਾਥ ਤੇ ਬਲਹੀਨਾਂ ਨਾਲ ਧਕਾ ਕਰਦਾ ਤੇ ਉਨਾਂ ਦੇ ਰਤੂ ਨਹਾ ਰਿਹਾ ਹੋਵੇ ਅਤੇ ਪਾਸ ਖੜਾ ਹੋਰ ਮਨੁਖ ਇਸ ਲਈ ਚੁਪ ਖੜਾ ਰਹੇ ਕਿ ਮਤਾਂ ਉਸ ਦੇ ਹਥੋਂ ਜ਼ਾਲਮ ਦਾ ਖ਼ੂਨ ਨ ਹੋ ਜਾਵੇ, ਤਾਂ ਉਹ ਮਨੁਖ ਦਇਆਵਾਨ ਨਹੀਂ ਸਮਝਿਆ ਜਾ ਸਕਦਾ, ਜਿਸ ਨੇ ਅਨਾਥ ਤੇ ਅਬਲਾ ਉਤੇ ਜ਼ੁਲਮ ਹੁੰਦਾ ਤਕ ਕੇ ਭੀ ਜ਼ਾਲਮ ਨੂੰ ਜ਼ੁਲਮ ਤੋਂ ਹੋੜਨ ਦਾ ਯਤਨ ਨਹੀਂ ਕੀਤਾ।

ਗੁਰੂ ਨਾਨਕ ਆਗਮਨ ਸਮੇਂ ਭਾਰਤ ਦੇ ਅਹਿੰਸਾ ਪੁਜਾਰੀ ਵਾਸੀਆਂ ਦੀ ਦਇਆ ਬਿਰਤੀ ਇਸ ਦਸ਼ਾ ਵਾਲੀ ਹੋ ਚੁਕੀ ਸੀ ਕਿ ਓਹ ਜ਼ਾਲਮ ਦਾ ਲਹੂ ਵੀਟਣ ਨੂੰ ਭੀ ਵਡੀ ਹਿੰਸਾ ਸਮਝਦੇ ਸਨ। ਡਾ: ਗੋਕਲ ਚੰਦ ਨਾਰੰਗ ਆਪਣੀ ਪੁਸਤਕ 'Transformation of Sikhism' ਵਿਚ ਭਾਰਤੀ ਹਿੰਦੂ ਦੀ ਉਸ ਸਮੇਂ ਦੀ ਦਸ਼ਾ ਬਾਰੇ ਇਉਂ ਲਿਖਦਾ ਹੈ:

'Hindus as a race were ........hopelessly scrupulous in giving pain to others, even to their

enemies' **ਅਰਥਾਤ ਬਤੌਰ ਜਾਤੀ ਹਿੰਦੂ ਦੂਜੇ ਨੂੰ ਭਾਵੇਂ ਓਹ ਦੁਸ਼ਮਣ ਭੀ ਕਿਉਂ ਨ ਹੋਵੇ, ਦੁਖ ਦੇਣਾ ਵੜਾ ਅਧਰਮ ਜਾਣਦੇ ਸਨ।**

ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਜਨਤਾ ਦੀ ਅਜੇਹੀ ਗਿਰਾਵਟ ਵਾਲੀ ਦਸ਼ਾ ਤਕੀ ਅਤੇ ਜਾਂਚ ਕੀਤੀ ਕਿ ਲੋਕ ਵਿਚਾਰ ਧਾਰਾ ਦਇਆ ਤੇ ਧਰਮ ਦੀਆਂ ਗਲਤ ਭਾਵਨਾਵਾਂ ਨੂੰ ਕਬੂਲੇ ਹੋਏ ਹੈ। ਦਇਆ ਜੋ ਧਰਮ ਦਾ ਮੂਲ ਹੈ ਅਤੇ ਧਰਮ ਜਿਸ ਤੋਂ ਸਾਰੀਆਂ ਸਦ ਭਾਵਨਾਵਾਂ ਉਗਮਦੀਆਂ ਹਨ ਦੀਆਂ ਗਲਤ ਕੀਮਤਾਂ ਨੇ ਭਾਰਤੀਆਂ ਦਾ ਬਲ ਹਰ ਲਿਆ ਹੋਇਆ ਹੈ। ਦਇਆ ਜੋ ਪਿਆਰ, ਹਮਦਰਦੀ, ਸੇਵਾ ਤੇ ਪਰਉਪਕਾਰ ਦੀ ਜਨਮ-ਦਾਤੀ ਸੀ ਕੇਵਲ ਜੀਵ ਅਹਿੰਸਾ ਤੇ ਸੀਮਤ ਹੋ ਚੁਕੀ ਹੈ ਅਤੇ ਧਰਮ ਜਿਸ ਨੇ ਵਾਹਿਗੁਰੂ ਦੀ ਏਕਤਾ ਤੇ ਸਾਂਝੀਵਾਲਤਾ ਦ੍ਰਿੜ ਕਰਾ ਕੇ ਇਹ ਨਿਸਚੇ ਕਰਾਉਣਾ ਸੀ ਕਿ ਸਾਰੇ ਮਨੁਖ ਇਕ ਪਿਤਾ ਪਰਮਾਤਮਾ ਦੀ ਅੰਸ਼ ਹੋਣ ਕਰਕੇ ਆਪੋ ਵਿਚ ਭਰਾ ਹਨ ਅਤੇ ਇਨਾਂ ਦਾ ਇਕੋ ਟਬਰ ਦੇ ਜੀਆਂ ਵਾਂਙ ਇਕ ਦੂਜੇ ਲਈ ਪਿਆਰ ਤੇ ਸਤਕਾਰ ਦਾ ਨਾਤਾ ਹੋਣਾ ਚਾਹੀਦਾ ਹੈ, ਕੁਰਾਹੇ ਪੈ ਕੇ ਜਾਤ ਤੇ ਵਰਣ ਵੰਡ ਦੇ ਰਸਤੇ ਤੁਰ ਰਿਹਾ ਹੈ।

ਗੁਰੂ ਜੀ ਨੂੰ ਇਹ ਦ੍ਰਿੜ ਹੋ ਗਿਆ ਸੀ ਕਿ ਜਦੋਂ ਤਕ ਲੋਕ ਦਇਆ ਅਤੇ ਧਰਮ ਦੀਆਂ ਸਹੀ ਕੀਮਤਾਂ ਨੂੰ ਅੰਗੀਕਾਰ ਨਹੀਂ ਕਰਦੇ, ਲੋਕ ਉਸ ਅਧੋ ਗਤੀ ਵਾਲੀ ਸਥਿਤੀ ਤੋਂ ਉਪਰ ਨਹੀਂ ਉਠ ਸਕਦੇ। ਜੋ ਦਇਆ ਮਨੁਖ ਦੇ ਅੰਦਰ ਸੇਵਾ ਪਰਉਪਕਾਰ ਤੇ ਕੁਰਬਾਨੀ ਦੀ ਭਾਵਨਾ ਨਹੀਂ ਜਗਾਉਂਦੀ, ਓਹ ਠੀਕ ਅਰਥਾਂ ਵਿਚ ਦਇਆ ਨਹੀਂ, ਅਤੇ ਨ ਉਹ ਧਰਮ ਧਰਮ ਕਿਹਾ ਜਾ ਸਕਦਾ ਜੋ ਪਰਮਾਤਮਾ ਦੀ ਏਕਤਾ ਤੇ ਸਾਂਝੀਵਾਲਤਾ ਦ੍ਰਿੜ ਨਹੀਂ ਕਰਾਉਂਦਾ।

ਗੁਰੂ ਜੀ ਦਾ ਵਿਸ਼ਵਾਸ ਇਸ ਨੁਕਤੇ ਉਤੇ ਅਤੀਅੰਤ ਦ੍ਰਿੜ ਸੀ ਕਿ ਵਾਹਿਗੁਰੂ ਬਹੁਤ ਵਡਾ ਦਿਆਲੂ ਹੈ, ਆਪ ਉਸ ਦੇ ਲਈ 'ਕਰੀਮੁਲ

ਕਮਾਲ ਹੈਂ' (ਤੂੰ ਕਮਾਲ ਦਾ ਬਖਸ਼ੰਦ ਹੈਂ) ਅਤੇ 'ਦਯਾਲੰ ਸਰੂਪੇ' ਸ਼ਬਦ ਵਰਤਦੇ ਹਨ ਅਤੇ ਕਹਿੰਦੇ ਹਨ ਕਿ :

'ਮੇਰ ਕਰੋ ਤ੍ਰਿਣ ਤੇ ਮੋਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋਂ'
ਅਰਥਾਤ ਜਿਸ ਨੇ ਮੇਰੇ ਜੇਹੇ ਤ੍ਰਿਣ (ਕਖ) ਨੂੰ ਮੇਰ (ਪਹਾੜ) ਕਰ ਦਿਤਾ ਹੈ ਏਡਾ ਗਰੀਬਾਂ ਨੂੰ ਨਿਵਾਜਨ ਵਾਲਾ ਤੇਰੇ ਜਿਹਾ ਦੂਜਾ ਕੋਈ ਨਹੀਂ। ਅਜੇਹੇ ਦਇਆ ਸਾਗਰ ਵਾਹਿਗੁਰੂ ਦੇ ਪੈਦਾ ਕੀਤੇ ਮਨੁਖ ਨੂੰ ਭੀ ਦਇਆ ਵਾਨ ਹੋਣਾ ਚਾਹੀਦਾ ਹੈ। ਫਿਰ ਆਪ ਵਾਹਿਗੁਰੂ ਨੂੰ 'ਧਰਮ ਧੁਜਾ ਹੈਂ' ਅਰਥਾਤ ਧਰਮ ਦੇ ਧੁਜਾ (ਝੰਡੇ) ਵਾਲਾ ਦਸਦੇ ਹਨ। ਆਪਣੇ ਬਾਰੇ ਭੀ ਗੁਰੂ ਜੀ ਕਹਿੰਦੇ ਹਨ ਕਿ ਮੈਨੂੰ ਅਕਾਲ ਨੇ ਧਰਮ ਦਾ ਝੰਡਾ ਝੁਲਾਉਣ ਵਾਸਤੇ ਹੀ ਸੰਸਾਰ ਤੇ ਭੇਜਿਆ ਹੈ। ਮੈਨੂੰ ਆਗਿਆ ਮਿਲੀ ਹੈ ਕਿ ਮੈਂ ਧਰਮ ਤੇ ਧਰਮੀ ਪੁਰਖਾਂ ਦੀ ਬਰਿਧੀ ਕਰਾਂਵਾਂ ਅਤ ਅਧਰਮੀਆਂ ਦੀ ਜੜ੍ਹ ਪੁਟਾਂ। ਆਪਣੇ ਜਨਮ ਦੀ ਵਚਿਤਰ ਕਥਾ ਅੰਦਰ ਆਪ ਲਿਖਦੇ ਹਨ :

'ਤਪ ਸਾਧਤ ਹਰਿ ਮੋਹਿ ਬੁਲਾਯੋ—ਇਮ ਕਹਿ ਕੈ ਇਹ ਲੋਕ ਪਠਾਯੋ

ਅਕਾਲ ਪੁਰਖ ਵਾਚ

ਮੈਂ ਆਪਣਾ ਸੁਤ ਤੋਹਿ ਨਿਵਾਜਾ—ਪੰਥ ਪ੍ਰਚੁਰ ਕਰਬੇ ਕਹੁ ਸਾਜਾ
ਜਾਹਿ ਤਹਾ ਤੈ ਧਰਮ ਚਲਾਇ—ਕਬੁਧਿ ਕਰਨ ਤੇ ਲੋਕ ਹਟਾਇ'

ਪ੍ਰਭੂ ਪਿਤਾ ਵਲੋਂ ਜਦੋਂ ਆਪ ਨੂੰ ਇਹ ਅਗਿਆ ਮਿਲੀ ਤਾਂ ਆਪ ਨੇ ਖੜੇ ਹੋ ਕੇ ਹਥ ਜੋੜ ਲੈ ਤੇ ਸਿਰ ਨਿਵਾਉਂਦੇ ਅਥਵਾ ਪ੍ਰਭੂ ਆਗਿਆ ਨੂੰ ਸਵੀਕਾਰ ਕਰਦੇ ਹੋਏ ਬਿਨਤੀ ਕੀਤੀ ਕਿ ਐਸਾ ਧਰਮ ਦੀ ਬਰਿਧੀ ਅਤੇ ਅਧਰਮ ਦੇ ਵਿਨਾਸ ਕਰਨ ਵਾਲਾ ਪੰਥ ਤਾਂ ਹੀ ਚਲ ਸਕਦਾ ਹੈ ਜੇ ਕਰ ਆਪ ਮੇਰੇ ਪਰ ਕਿਰਪਾ ਦਾ ਹਥ ਰਖੋ :

'ਠਾਢ ਭਯੋ ਮੈਂ ਜੋਰਿ ਕਰ ਬਚਨ ਕਹਾ ਸਿਰ ਨਿਆਇ
ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ'

'ਇਹ ਕਾਰਨਿ ਪ੍ਰਭ ਮੋਹਿ ਪਠਾਯੋ—ਤਬ ਮੈਂ ਜਗਤ ਜਨਮ ਧਾਰਿ ਆਯੋ'

ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਪਾਸੋਂ ਧਰਮ ਦੀ ਬਰਿਧੀ ਅਤੇ ਅਧਰਮ ਦੇ ਵਿਨਾਸ਼ ਦਾ ਵਿਸ਼ੇਸ਼ ਹੁਕਮ ਲੈਕੇ ਆਏ ਸਨ ਇਸ ਲਈ ਆਪ ਦਾ ਇਸ ਉਤੇ ਨਿਸਚਾ ਨਿਹਾਇਤ ਮਜ਼ਬੂਤ ਹੋ ਚੁਕਾ ਸੀ ਜਿਸ ਤੋਂ ਆਪ ਕਿਸੇ ਕਾਲ ਡੋਲ ਨਹੀਂ ਸਕਦੇ ਸਨ ਅਤੇ ਆਪ ਅਜੇਹੇ ਪੰਥ ਦੀ ਸਾਜਨਾ ਕਰਨਾ ਚਾਹੁੰਦੇ ਸਨ ਜਿਨਾਂ ਦਾ ਨਿਸਚਾ ਆਪ ਵਾਂਙ ਹੀ ਮੁਹਕਮ ਤੇ ਦ੍ਰਿੜ ਹੋਵੇ ਜੋ ਵਡੇ ਤੋਂ ਵਡੇ ਕਸ਼ਟ ਪੈਣ ਤੇ ਭੀ ਆਪਣੇ ਨਿਸ਼ਾਨੇ ਤੋਂ ਕਦੀ ਨ ਉਕੇ ਅਤੇ ਨ ਡੋਲੇ। ਇਸ ਲਈ ਆਪ ਨੇ ਉਸ ਪੰਥ ਦੀ ਬੁਨਿਆਦ ਮੌਤ ਉਪਰ ਰਖੀ

'ਪਹਿਲਾਂ ਮਰਣੁ ਕਬੂਲਿ ਜੀਵਣ ਕੀ ਛਡਿ ਆਸ'

ਆਪ ਇਹ ਜਾਣਦੇ ਸਨ ਕਿ ਅਧਰਮ ਵਾਲੇ ਵਾਤਾਵਰਣ ਅੰਦਰ ਅਧਰਮ ਦੀ ਖੈ ਕਰਨ ਲਈ ਧਰਮੀਆਂ ਦੀ ਬਲੀ ਦੇਣੀ ਜ਼ਰੂਰੀ ਹੋਵੇਗੀ, ਇਸ ਵਾਸਤੇ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ :

'ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ'

ਦੀ ਅਮਲੀ ਵਰਤੋਂ ਕਰਾਂਉਂਦੇ ਹੋਏ ਉਨਾਂ ਦੇ ਹੁਕਮ

'ਇਤੁ ਮਾਰਗਿ ਪੈਰੁ ਧਰੀਜੈ–ਸਿਰੁ ਦੀਜੈ ਕਾਣਿ ਨ ਕੀਜੈ'

ਦਾ ਸਬਕ ਨਿਸਚੇ ਕਰਾਇਆ। ਪ੍ਰੰਤੂ ਆਪ ਨੇ, ਨਿਰਾ ਮਰਨਾ ਨਹੀ, ਸਗੋਂ ਮਰਦਾਂ ਵਾਂਙ ਮਰਨਾ ਦ੍ਰਿੜ ਕਰਾਇਆ। ਆਪ ਨੇ ਕਿਹਾ

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ
ਹਲਾਲਸਤ ਬੁਰਦਨ ਬਾ ਸ਼ਮਸ਼ੇਰਿ ਦਸਤ

ਅਰਥਾਤ ਜਦੋਂ ਗੱਲ ਵਸੋਂ ਬੇ ਬਸ ਹੁੰਦੀ ਦਿਸੇ ਅਤੇ ਹੋਰ ਕੋਈ ਹੀਲਾ ਸਫਲ ਨ ਹੁੰਦਾ ਹੋਵੇ ਤਾਂ ਤਲਵਾਰ ਹਥ ਵਿਚ ਲੈ ਲੈਣਾ ਜਾਇਜ਼ ਤੇ ਜ਼ਰੂਰੀ ਹੈ। ਜਦੋਂ ਇਹ ਨਿਸਚੇ ਹੋ ਜਾਇ ਕਿ ਅਧਰਮ ਦਾ ਬੋਲ ਬਾਲਾ ਹੋਣ ਦਾ ਡਰ ਹੋ ਗਿਆ ਹੈ ਤਾਂ ਮਰਦਾਂ ਵਾਂਗ ਤਲਵਾਰ ਧੂਹ ਕੇ ਮੈਦਾਨ ਵਿਚ ਆ ਗਜਨਾ ਅਤੇ ਪੂਰੀ ਹਿੰਮਤ ਨਾਲ ਅਧਰਮ ਦਾ ਖੈ ਕਰਕੇ ਧਰਮ ਦੀ ਰਖਿਆ ਕਰਨੀ ਮਨੁਖ ਦਾ ਮੁਖ ਫਰਜ਼ ਹੋ ਜਾਂਦਾ ਹੈ। ਅਜੇਹੇ ਸਮੇਂ

ਹਿੰਮਤ ਤੋਂ ਕੰਮ ਲੈਣਾ ਅਤੇ ਕਬੁਧ ਕਰਨ ਵਾਲਿਆਂ ਨੂੰ ਧਰਮ ਦੇ ਬਲ ਦਾ ਅਹਿਸਾਸ ਕਰਾਕੇ ਸਚ ਤੇ ਧਰਮ ਦੀ ਜਿਤ ਦਾ ਡੰਕਾ ਵਜਾਉਣਾ ਧਰਮੀ ਮਨੁਖ ਦਾ ਕੰਮ ਹੁੰਦਾ ਹੈ ਉਸ ਦਸ਼ਾ ਦਾ ਵਰਨਣ ਗੁਰੂ ਜੀ ਇਨਾਂ ਸ਼ਬਦਾਂ ਦੁਆਰਾ ਕਰਦੇ ਹਨ :

'ਨ ਡਰਉ ਅਰਿ ਸਿਉਂ ਜਬ ਜਾਇ ਲਰਉਂ,
ਨਿਸਚੈ ਕਰ ਅਪਨੀ ਜੀਤ ਕਰਉਂ'

ਅਧਰਮ ਵਿਰੁਧ ਲੜਾਈ ਇਸ ਨਿਸਚੇ ਨਾਲ ਲੜੀ ਜਾਣੀ ਚਾਹੀਦੀ ਹੈ ਕਿ ਆਖਰ ਨੂੰ ਜਿਤ ਧਰਮ ਦੀ ਹੀ ਹੁੰਦੀ ਹੈ

'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ'

ਇਹ ਨਿਸਚਾ ਧਾਰ ਕੇ ਕੀਤੀ ਹਿੰਮਤ ਦਾ ਵਾਰ ਕਦੀ ਖਾਲੀ ਨਹੀਂ ਜਾਂਦ ਅਤੇ ਇਸ ਦਾ ਸਿੱਟਾ ਅਜੇਹੀ ਜਿਤ ਹੁੰਦੀ ਹੈ ਜੋ ਫਿਰ ਕਦੀ ਹਾਰ ਵਿਚ ਨਹੀਂ ਬਦਲਦੀ। ਐਸੀ ਲੜਾਈ ਦਾ ਜੇਤੂ ਸਦੀਵੀ ਮਾਨ

'ਜਸ ਨਾਵ ਦਰੈ ਭਵ ਸਾਗਰ ਤਾਰੈ'

ਪ੍ਰਾਪਤ ਕਰਕੇ ਰਾਜ ਸਿੰਘਾਸਨ ਦਾ ਮਾਲਕ ਹੋ ਜਾਂਦਾ ਹੈ। ਅਜੇਹੀ ਸਾਹਿਬੀ ਜੋ ਧਰਮ ਦੀ ਰਖਿਆ ਤੇ ਅਧਰਮ ਦੇ ਵਿਨਾਸ਼ ਹਿਤ ਪੂਰਨ ਦ੍ਰਿੜਤਾ ਤੇ ਹਿੰਮਤ ਨਾਲ ਲੜੀ ਲੜਾਈ ਤੋਂ ਪ੍ਰਾਪਤ ਹੁੰਦੀ ਹੈ ਹਮੇਸ਼ਾ ਲਈ ਪ੍ਰਭੂ ਪਿਤਾ ਦੀ ਕਿਰਪਾ ਤੇ ਉਸ ਦੇ ਪਿਆਰ ਦੀ ਪਾਤਰ ਬਣ ਜਾਂਦੀ ਹੈ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੀ ਆਗਿਆ ਅਨੁਸਾਰ ਅਜੇਹਾ 'ਪੰਥ ਪ੍ਰਚੁਰ' ਕਰਨ ਦਾ ਫੈਸਲਾ ਕੀਤਾ ਜਿਸ ਦੀ ਟੇਕ ਵਾਹਿਗੁਰੂ ਦੀ ਦਇਆ ਉਪਰ ਹੋਵੇ, ਜਿਸ ਦਾ ਨਿਸ਼ਾਨਾ ਧਰਮ ਦੀ ਬਰਿਧੀ ਤੇ ਅਧਰਮ ਦਾ ਵਿਨਾਸ਼ ਹੋਵੇ, ਜਿਸ ਦਾ ਅੰਤਹ ਕਰਨ ਅਜੇਹਾ ਕਰ ਗੁਜ਼ਰਨ ਲਈ ਮੁਹਕਮ ਤੇ ਮਜ਼ਬੂਤ ਹੋਵੇ, ਜਿਸ ਨੂੰ ਇਹ ਭਰੋਸਾ ਹੋਵੇ ਕਿ ਓਹ ਐਸਾ ਕਰਨ ਦੀ ਪੂਰੀ ਹਿੰਮਤ ਰਖਦਾ ਹੈ ਅਤੇ ਜੋ ਏਹਨਾਂ ਗੁਣਾਂ ਸਦਕਾ (ਕੰਗਲਾ ਭਿਖਾਰੀ ਤੇ ਸਵਾਲੀ ਬਣ ਕੇ ਨਹੀਂ ਬਲਕਿ) ਸਾਹਿਬ ਬਣ ਕੇ

ਵਿਚਰਨਾ ਜਾਣੇ । ਸੋ ਗੁਰੂ ਗੋਬਿੰਦ ਸਿੰਘ ਨੇ ਵਾਹਿਗੁਰੂ ਪਾਸੋਂ ਮੰਗੀ :

ਟੇਕ ਅਕਾਲ ਦੀ
ਨਿਸ਼ਾਨਾ ਧਰਮ ਦਾ
ਮੁਹਕਮਤਾ ਹਿਰਦੇ ਦੀ
ਹਿੰਮਤ ਜੁਸੇ ਦੀ
ਸਾਹਿਬੀ ਲੋਕ ਪਰਲੋਕ ਦੀ

ਦਾਤੇ ਨੇ ਕੀਤੀ ਮੇਹਰ ਅਤੇ ਪਰਤਖ ਕਰ ਦਿਤੀਆਂ ਪੰਜ ਬਖਸ਼ਸਾਂ ਮਨੁਖੀ ਰੂਪ ਅੰਦਰ (Attributes Personified) ਦਇਆ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਹਿੰਮਤ ਸਿੰਘ ਤੇ ਸਾਹਿਬ ਸਿੰਘ ਜਿਨਾਂ ਤੋਂ 'ਪ੍ਰਚੁਰ' ਹੋਇਆ 'ਪੰਥ' ਖਾਲਸਾ ।

ਹੁਣ ਗੁਰੂ ਗੋਬਿੰਦ ਸਿੰਘ ਨੇ ਪੰਜ ਮਨੁਖੀ ਸਰੀਰਾਂ ਅੰਦਰ ਤਕੀਆਂ ਪੰਜ ਬਖਸ਼ਸ਼ਾਂ ਪ੍ਰਭੂ ਪ੍ਰੀਤਮ ਦੀਆਂ (Personified) ਅਤੇ ਅਦਬ ਨਾਲ ਸਿਰ ਝੁਕਾ ਦਿਤਾ ਇਨਾਂ ਪੰਜ ਬਖਸ਼ਸ਼ਾਂ ਦੇ ਸੰਗਠਤ ਸਰੂਪ 'ਖਾਲਸੇ' ਅਗੇ ਇਉਂ ਕਹਿ ਕੇ, 'ਇਹ ਵਾਹਿਗੁਰੂ ਜੀ ਕਾ ਖਾਲਸਾ ਹੈ,ਇਹ ਸੰਗ੍ਰਹਿ ਹੈ ਪੰਜ ਗੁਣਾਂ ਦਾ (ਹਾਂ, ਗੁਰੂ ਗੋਬਿੰਦ ਸਿੰਘ ਪੁਜਾਰੀ ਸੀ ਇਨਾਂ ਪੰਜ ਗੁਣਾਂ ਦਾ-ਅਕਾਲ ਦੇ ਗੁਣਾਂ ਦਾ-ਮਨੁਖਾਂ ਦਾ ਨਹੀਂ) ਖਾਲਸਾ ਰਹੇ ਸਦੀਵ ਕਾਲ ਧਾਰਨੀ ਪੰਜ ਗੁਣਾਂ ਦਾ :

ਖਾਲਸਾ ਹੋਵੇ ਸਦਾ ਉਦਾਰ ਚਿਤ,
ਖਾਲਸਾ ਹੋਵੇ ਸਦਾ ਧਰਮ ਬ੍ਰਿਤ,
ਖਾਲਸਾ ਰਹੇ ਅਡੋਲ ਤ੍ਰੈਕਾਲ,
ਖਾਲਸਾ ਨ ਹਾਰੇ ਹਿੰਮਤ ਕਦੀ ਵੀ.
ਖਾਲਸਾ ਪਾਲੇ ਬਿਰਦ ਸਾਹਿਬੀ ਵਾਲਾ,

ਤਾਂ ਖਾਲਸਾ ਵਾਹਿਗੁਰੂ ਦਾ ਅਤੇ ਫਿਰ

'ਓਹ ਸਾਹਿਬ ਮੈ ਉਸ ਕਾ ਚੇਰਾ'
ਧੰਨ ਗੁਰੂ ਗੋਬਿੰਦ ਸਿੰਘ !

ਕੀ ਪੰਜ ਪਿਆਰਿਆਂ ਦੀ ਚੋਣ ਇਕ ਰਬੀ ਕ੍ਰਿਸ਼ਮਾ ਨਹੀਂ ?

# ਗੁਰੂ ਗੋਬਿੰਦ ਸਿੰਘ ਵਿਚਾਰਧਾਰਾ ਹਜ਼ੂਰ ਦੇ ਮੁਖਾਰਬਿੰਦ ਤੋਂ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਨੂੰ ਸਮਝਣ ਤੇ ਵਰਨਣ ਕਰ ਸਕਣ ਲਈ ਵਿਸ਼ੇਸ਼ ਤੇ ਆਸਾਧਾਰਨ ਸੂਝ ਦੀ ਲੋੜ ਹੈ। ਭਾਵੇਂ ਅਸੀਂ ਸਾਰੇ ਆਪਣੀ ੨ ਥਾਂ ਗੁਰੂ ਜੀ ਬਾਰੇ ਕੁਝ ਵਿਚਾਰ ਦੇਣ ਦਾ ਜਤਨ ਕਰਦੇ ਹਾਂ ਪਰ ਅਸਲ ਗੱਲ ਤਾਂ ਇਹ ਹੈ ਕਿ ਆਪ ਦੀ ਵਿਸ਼ਾਲਤਾ ਨੂੰ ਓਡਾ ਵਿਸ਼ਾਲ ਹਿਰਦਾ ਹੀ ਜਾਣ ਸਕਦਾ ਹੈ। ਕਰਤਾ ਪੁਰਖ ਵਾਹਿਗੁਰੂ ਬਾਰੇ ਗੁਰੂ ਨਾਨਕ ਦੇਵ ਜੀ ਦਾ ਬਚਨ :

'ਏਵਡੁ ਊਚਾ ਹੋਵੈ ਕੋਇ
ਤਿਸੁ ਊਚੇ ਕਉ ਜਾਣੈ ਸੋਇ'

ਗੁਰੂ ਗੋਬਿੰਦ ਸਿੰਘ ਜੀ ਤੇ ਇੰਨ ਬਿੰਨ ਘਟਦਾ ਹੈ। ਆਪ ਨੂੰ ਪੂਰੀ ਤਰਾਂ ਕੋਈ ਸਮਝ ਨਹੀਂ ਸਕਿਆ। ਇਹੋ ਕਾਰਨ ਹੈ ਕਿ ਗੁਰੂ ਜੀ ਸੰਬੰਧੀ ਕਈ ਬੜੇ ਗਲਤ ਵਿਚਾਰ ਪਰਚੱਲਤ ਹੋਇ ੨ ਹਨ। ਉਨਾਂ ਦੇ ਵਿਚਾਰਾਂ ਨੂੰ ਜਾਨਣ ਦਾ ਸਭ ਤੋਂ ਠੀਕ ਤਰੀਕਾ ਉਨਾਂ ਦੀ ਆਪਣੀ ਰਚਨਾ ਹੀ ਹੋ ਸਕਦਾ ਹੈ, ਇਸ ਲਈ ਥੋੜੇ ਜਹੇ ਮੋਟੇ ੨ ਵਿਸ਼ਿਆਂ ਬਾਰੇ ਆਪ ਦੇ ਵਿਚਾਰ ਆਪ ਦੇ ਮੁਖਾਰਬਿੰਦ ਤੋਂ ਉਚਰੀ ਬਾਣੀ ਰਾਹੀਂ ਹੀ ਪੇਸ਼ ਕੀਤੇ ਜਾਂਦੇ ਹਨ :

੧. ਆਪ ਕਿਸਦੀ ਪੂਜਾ ਕਰਦੇ ਹਨ

ਪ੍ਰਣਵੋ ਆਦਿ ਏਕੰਕਾਰਾ – ਜਲ ਥਲ ਮਹੀਅਲਿ ਕੀਓ ਪਸਾਰਾ
ਆਦਿ ਪੁਰਖੁ ਅਬਿਗਤਿ ਅਬਿਨਾਸੀ–ਲੋਕ ਚਤ੍ਰ ਦਸ ਜੋਤਿ ਪ੍ਰਕਾਸੀ।
ਜਮੀ ਜਮਾਨ ਕੇ ਬਿਖੈ ਸਮਸਤ ਏਕ ਜੋਤ ਹੈ
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ

ਨ ਹਾਨਿ ਹੈ ਨ ਬਾਨਿ ਹੈ ਸਮਾਨ ਰੂਪ ਜਾਨੀਐ
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ। ਅਕਾਲ ਉਸਤਤ

੨. ਆਪ ਦੀ ਟੇਕ ਕਿਸ ਉਪਰ ਹੈ
ਅਕਾਲ ਪੁਰਖ ਕੀ ਰਛਾ ਹਮਨੈ
ਸਰਬ ਲੋਹ ਕੀ ਰਛਿਆ ਹਮਨੈ
ਸਰਬ ਕਾਲ ਜੀ ਦੀ ਰਛਿਆ ਹਮਨੈ
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ। ਅਕਾਲ ਉਸਤਤ

੩. ਆਪ ਦਾ ਗੁਰੂ ਕੌਣ ਹੈ
ਆਦਿ ਅੰਤ ਏਕੈ ਅਵਤਾਰਾ—ਸੋਈ ਗੁਰੂ ਸਮਝੀਅਹੁ ਹਮਾਰਾ
ਕਬੀਯੋ ਬਾਚ ਬੇਨਤੀ, ਚੌਪਈ

੪. ਆਤਮਾ ਦਾ ਵਿਕਾਸ ਕਿਸ ਤਰਾਂ ਹੋਇਆ
ਜੈਸੇ ਏਕ ਆਗ ਤੇ ਕਿਨੂਕਾ ਕੋਟ ਆਗ ਉਠੇ,
ਨਯਾਰੇ ਨਯਾਰੇ ਹੈ ਕੈ ਫੇਰ ਆਗ ਮੈਂ ਮਿਲਾਹਿਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਿਨੂਕਾ ਫੇਰ ਧੂਰ ਹੀ ਸਮਾਹਿਗੇ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿਗੇ।
ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੈ,
ਤਾਂਹੀ ਤੇ ਉਪਜ ਸਭ ਤਾਂਹੀ ਮੈਂ ਸਮਾਹਿਗੇ। ਅਕਾਲ ਉਸਤਤ

੫. ਮਨੁਖੀ ਸਾਂਝੀਵਾਲਤਾ ਤੇ ਸਮਾਨਤਾ ਬਾਰੇ ਆਪ ਦੇ ਕੀ ਵਿਚਾਰ ਹਨ
ਕੋਊ ਭਯੋ ਮੁੰਡੀਆ ਸੰਨਯਾਸੀ ਕੋਊ ਜੋਗੀ ਭਯੋ,
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ।
ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ,
ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,

ਦੂਸਰੋ ਨ ਭੇਦ ਕੋਈ ਭੂਲ ਭਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਭੈ ਏਕ ਜੋਤ ਜਾਨਬੋ।
ਦੇਹੁਰਾ ਮਸੀਤ ਸੋਈ ਪੂਜਾ ਔ ਨਮਾਜ ਓਈ,
ਮਾਨਸ ਸਭੈਕ ਪੈ ਅਨੇਕ ਕੋ ਪ੍ਰਭਾਉ ਹੈ।
ਦੇਵਤਾ ਅਦੇਵ ਜਛ ਗੰਧਰਬ ਤੁਰਕ ਹਿੰਦੂ,
ਨਯਾਰੇ ਨਯਾਰੇ ਦੇਸਨ ਕੇ ਭੇਸ ਕੋ ਸੁਭਾਉ ਹੈ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਿਸ਼ ਔ ਆਬ ਕੋ ਰਲਾਉ ਹੈ।
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ। ਅਕਾਲ ਉਸਤਤ

੬. ਦਾਤੇ ਪਾਸ ਅਰਦਾਸ ਕਿਹੋ ਜਹੀ ਹੋਣੀ ਚਾਹੀਦੀ ਹੈ
ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨ ਟਰਉਂ
ਨ ਡਰੋਂ ਅਰਿ ਸਿਉਂ ਜਬ ਜਾਇ ਲਰਉਂ ਨਿਸਚੈ ਕਰ ਅਪਣੀ ਜੀਤ ਕਰਉਂ
ਅਰ ਸਿਖ ਹਉ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਣ ਤਉ ਉਚਰਉਂ
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਣ ਮਹਿ ਤਬ ਜੂਝ ਮਰਉਂ। ਚੰਡੀ ਚਰਿਤ੍ਰ

੭. ਖਾਲਸੇ ਦੀ ਰਹਿਣੀ ਤੇ ਰੂਪ ਕਿਸ ਤਰਾਂ ਦੇ ਹੋਣੇ ਚਾਹੀਦੇ ਹਨ
ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ
ਪੂਰਨ ਪ੍ਰੇਮ ਪਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ
ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ
ਪੂਰਨ ਜੋਤ ਜਗੈ ਘਟ ਮਹਿ ਤਬ ਖਾਲਸਾ ਤਾਹਿ ਨਖਾਲਸ ਜਾਨੈ
ਅਕਾਲ ਉਸਤਤ

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋਂ ਲਿਆਵੈ
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹਿ ਪਾਵੈ ।

ਸ਼ਬਦ ਹਜ਼ਾਰੇ ਪਾ: ੧੦

ਖਾਲਸਾ ਅਕਾਲ ਪੁਰਖ ਕੀ ਫੌਜ
ਪ੍ਰਗਟਿਓ ਖਾਲਸਾ ਕਾਲਹਿ ਮੌਜ
ਜਬ ਲਗ ਰਹੈ ਖਾਲਸਾ ਨਿਆਰੋ–ਤਬ ਲਗ ਤੇਜ ਦੀਓ ਮੈਂ ਸਾਰੋ
ਜਬ ਇਹ ਗਹੈਂ ਬਿਪਰਨ ਕੀ ਰੀਤ–ਮੈਂ ਨ ਕਰਉ ਇਨ ਕੀ ਪ੍ਰਤੀਤ ।

ਸਰਬ ਲੋਹ

੮. ਸਿਖੀ ਆਚਰਨ ਕੈਸਾ ਹੋਣਾ ਲੋੜੀਏ

ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਯਹੁ
ਪਰਨਾਰੀ ਕੇ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ
ਪਰਨਾਰੀ ਸੌਂ ਨੇਹੁ ਛੁਰੀ ਪੈਨੀ ਕਰਿ ਜਾਨਹੁ
ਪਰਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ।

ਤ੍ਰਿਆ ਚਰਿਤ੍ਰ

੯. ਸਿਖ ਦੇ ਮਨ ਦੀ ਦਸ਼ਾ ਕਿਸਤਰਾਂ ਦੀ ਹੋਵੇ

ਬਲ ਹੋਆ ਬੰਧਨ ਛੁਟੈ ਸਭ ਕਿਛ ਹੋਤ ਉਪਾਇ
ਨਾਨਕ ਸਭ ਕਿਛ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ।

ਗੁਰੂ ਗ੍ਰੰਥ ਸਾਹਿਬ

ਚਿੜੀਓਂ ਸੇ ਮੈਂ ਬਾਜ ਤੁੜਾਊਂ
ਤਬੀ ਗੋਬਿੰਦ ਸਿੰਘ ਨਾਮ ਕਹਾਊਂ
ਚਿਹਾ ਸ਼ੁਦ ਕਿ ਚੂੰ ਬਚਗਾਂ ਕੁਸ਼ਤਾ ਚਾਰ
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ ।

ਜ਼ਫਰ ਨਾਮਾ

੧੦. ਸਿਖ ਨੀਤੀ ਕਿਸ ਤਰਾਂ ਦੀ ਹੋਵੇ

ਚੁ ਕਾਰ ਅਜ਼ ਹਮਹ ਹੀਲਤੇ ਦਰਗੁਜ਼ਸ਼ਤ
ਹਲਾਲਸਤ ਬੁਰਦਨ ਬਾ ਸ਼ਮਸ਼ੇਰਿ ਦਸਤ। ਜ਼ਫ਼ਰ ਨਾਮਾ

ਧੰਨ ਜੀਉ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ
ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੇ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜਿਆਰੈ
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ
ਕ੍ਰਿਸ਼ਨਾ ਅਵਤਾਰ

ਊ ਕਿਸੈ ਕੋ ਰਾਜ ਨ ਦੈ ਹੈ।
ਜੋ ਲੈ ਹੈ ਨਿਜ ਬਲ ਸਿਉਂ ਲੈ ਹੈ। ਕ੍ਰਿਸ਼ਨਾ ਅਵਤਾਰ

੧੧. ਪ੍ਰਭੂ ਪ੍ਰਾਪਤੀ ਦਾ ਕੀ ਸਾਧਨ ਹੈ

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠ ਰਹਯੋ ਬਕ ਧਯਾਨ ਲਗਾਯੋ
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਯੋ ਪਰਲੋਕ ਗਵਾਯੋ
ਬਾਸ ਕੀਓ ਬਿਖਿਆਨ ਸੋਂ ਬੈਠ ਕੇ ਐਸੇ ਹੀ ਐਸੇ ਸੁ ਬੈਸ ਬਿਤਾਯੋ
ਸਾਚੁ ਕਹੋਂ ਸੁਨ ਲੇਹੁ ਸਬੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ।
ਸੁਧਾ ਸਵੈਯੇ

** ** **

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੦੦ ਸਾਲਾ ਜਨਮ ਉਤਸਵ ਸਮੇਂ ਗੁਰੂ ਨਾਨਕ ਮਿਸ਼ਨ ਪਟਿਆਲਾ ਵਲੋ ਪ੍ਰਕਾਸ਼ਤ ਹੋਇਆ ਇਹ ਟਰੈਕਟ ਹੇਠ ਲਿਖੇ ਆਸ਼ਰਮਾਂ ਤੇ ਸਜਣਾਂ ਵਲੋਂ ਸੰਗਤਾਂ ਵਿਚ ਵੰਡਿਆ ਗਿਆ

1 ਗੁਰਦਵਾਰਾ ਪ੍ਰਬੰਧਕ ਕਮੇਟੀ ਦਿਲੀ ਸਟੇਟ ਸੀਸ ਗੰਜ ਦਿਲੀ
2 ਸ੍ਰੀ ਗੁਰੂ ਸਿੰਘ ਸਭਾ ਬਾਂਦਰਾ ਖਾਰ, ਬੰਬਈ
3 ਭਾਈ ਪਿਆਰ ਸਿੰਘ ਜਵਾਹਰ ਸਿੰਘ 107 ਨਵੀਂ ਕਲਾਥ ਮਾਰਕੀਟ ਅਹਿਮਦਾਬਾਦ

4 ਸ੍ਰ: ਸੁਹੇਲ ਸਿੰਘ ਜਸਬੀਰ ਸਿੰਘ 72 ,,
5 ਸ੍ਰ: ਜਸਵੰਤ ਸਿੰਘ ਐਂਡ ਕੰਪਨੀ 77 ,,
6 ਸ੍ਰ: ਨਰੈਣ ਸਿੰਘ ਪ੍ਰੇਮ ਸਿੰਘ 113 ,,
7 ਸ੍ਰ: ਮੇਹਰ ਸਿੰਘ ਬਲਜੀਤ ਸਿੰਘ 159 ,,
8 ਸ੍ਰ: ਹਰਨਾਮ ਸਿੰਘ ਕੰਨਟ੍ਰੈਕਟਰ ਸ਼ਾਹੀ ਬਾਗ ਅਹਿਮਦਾਬਾਦ
9 ਸ੍ਰ: ਦਯਾ ਸਿੰਘ ਜੋਗਿੰਦਰ ਸਿੰਘ 86 ਸੁਥਰ ਚਾਲ ਬੰਬਈ–2
10 ਸ੍ਰ: ਮਨੋਹਰ ਸਿੰਘ ਕੋਛਰ 377 V.P. ਰੋਡ ਬੰਬਈ–4
11 ਗੁਰਮਤ ਪ੍ਰਚਾਰ ਸਭਾ ਗੋਬਿੰਦ ਨਗਰ, ਡੇਹਰਾਦੂਨ
12 ਕਲਗੀਧਰ ਸੇਵਕ ਜਥਾ ਬੀਕਾਨੇਰ
13 ਗੁਰੂ ਨਾਨਕ ਖਾਲਸਾ ਹਾਇਰ ਸੈਕੰਡਰੀ ਸਕੂਲ ਬਟਾਲਾ
14 ਬੇਦੀ ਸੁਹਿੰਦਰ ਸਿੰਘ 10/23 ਵੈਸਟ ਪਟੇਲ ਨਗਰ ਨਵੀਂ ਦਿੱਲੀ ਫੋਨ ਨੰ: 51028

15 ਐਚ:ਐਸ: ਬਲਬੀਰ ਐਂਡ ਬਰਾਦਰਸ ੲੇ-14 ਰਾਣਾ ਪ੍ਰਤਾਪ ਬਾਗ ਦਿੱਲੀ

16 ਸ੍ਰ: ਪ੍ਰੀਤਮ ਸਿੰਘ ਰਾਣਾ ਪ੍ਰਤਾਪ ਬਾਗ ਦਿੱਲੀ

17 ਸ੍ਰ: ਸ਼ਮਸ਼ੇਰ ਸਿੰਘ ਰੀਟਾਇਰਡ ਜਾਇੰਟ ਡਾਇਰੈਕਟਰ ਖੇਤੀ ਬਾੜੀ
ਸ੍ਰੀ ਗੰਗਾ ਨਗਰ

18 ਲਾਇਲਪੁਰ ਕਲਾਥ ਹਾਊਸ ਚੌਕ ਗੋਲ ਬਾਜ਼ਾਰ ਸ੍ਰੀ ਗੰਗਾ ਨਗਰ

19 ਲਾਇਲਪੁਰ ਫਲੋਰ, ਆਇਲ ਐਂਡ ਜਨਰਲ ਮਿਲਜ਼ ਸ੍ਰੀ ਗੰਗਾ ਨਗਰ

20 ਲਾਇਲਪੁਰ ਸੋਪ ਫੈਕਟਰੀ ਸ੍ਰੀ ਗੰਗਾ ਨਗਰ

21 ਸ੍ਰ: ਪ੍ਰਕਾਸ਼ ਸਿੰਘ ਜਗਜੀਤ ਸਿੰਘ ਬਰਮਾ ਸ਼ੈਲ ਸੂਰਤ ਗੜ੍ਹ

22 ਸ੍ਰ: ਪ੍ਰਕਾਸ਼ ਸਿੰਘ ਜਸਬੀਰ ਸਿੰਘ ਬਰਮਾ ਸ਼ੈਲ ਸ੍ਰੀ ਬਿਜੈ ਨਗਰ

23 ਸ੍ਰ: ਸਤਿਨਾਮ ਸਿੰਘ ਜਸਵੰਤ ਸਿੰਘ ਐਸੋ ਡੀਲਰਜ਼ ਸ੍ਰੀ ਗੰਗਾ ਨਗਰ

24 ਸ੍ਰ: ਲਾਲ ਸਿੰਘ ਮੋਹਣ ਸਿੰਘ ਕਮਿਸ਼ਨ ਏਜੰਟਸ ਸ੍ਰੀ ਗੰਗਾ ਨਗਰ

25 ਪੰਜਾਬ ਆਇਲ ਮਿਲਜ਼ ਪੋਸਟ ਬਾਕਸ 22 ਰਾਇਪੁਰ M.P.

26 ਸ੍ਰ: ਮੇਹਰ ਸਿੰਘ ਲਾਇਲਪੁਰ ਮੈਡੀਕਲ ਸਟੋਰਜ਼ ਸਹਾਰਨਪੁਰ

27 ਸ੍ਰ: ਅਰਜਨ ਸਿੰਘ ਵਧਵਾ ਲਾਇਲਪੁਰੀ ਰੇਲਵੇ ਰੋਡ ਕੋਟਾ

28 ਸ੍ਰ: ਆਇਆ ਸਿੰਘ ਰਣਜੀਤ ਸਿੰਘ ਕਲਾਥ ਮਰਚੈਂਟਸ ਕੋਟਾ

29 ਸ੍ਰ: ਰਾਮ ਸਿੰਘ ਮਖਣ ਸਿੰਘ ਸ਼ੋਰੀ ਮਾਰਕੀਟ ਰੋਹਤਕ

30 ਗੁਰਦੁਆਰਾ ਸਾਹਿਬ ਸ਼ਹੀਦਾਂ ਮੋਡਲ ਟਾਊਨ ਲੁਦਿਹਾਣਾ

31 ਮੇਜਰ ਪ੍ਰੀਤਮ ਸਿੰਘ ਮੋਡਲ ਟਾਊਨ ਪਟਿਆਲਾ

32 ਬੀਬੀ ਇੰਦਰਜੀਤ ਕੌਰ ਆਰ. ਕੇ. ਪੁਰਮ ਨਵੀਂ ਦਿੱਲੀ

33 ਸ੍ਰ: ਜੋਗਿੰਦਰ ਸਿੰਘ ਡਿਪਟੀ ਸੁਪ੍ਰਡੰਟ ਡਿਸਟ੍ਰਿਕਟ ਜੇਲ੍ਹ ਨਾਭਾ

34 ਮੇਜਰ ਬਲਦੇਵ ਸਿੰਘ 14-1 ਮੋਡਲ ਟਾਊਨ ਪਟਿਆਲਾ

35 ਗੁਰਦਵਾਰਾ ਪ੍ਰਬੰਧਕ ਕਮੇਟੀ ਮਾਂਡਲੇ (ਬਰਮਾ)

36 ਸ੍ਰ: ਤਰਲੋਚਨ ਸਿੰਘ, ਸੋਲਨ ਬ੍ਰੂਰੀ